# ਬਾਣੀ ਭਗਤ ਨਾਮਦੇਵ ਜੀ

(ਪਾਠ, ਤੁਕ-ਤਤਕਰਾ, ਸ਼ਬਦ ਅਨੁਕ੍ਰਮਣਿਕਾ ਤੇ ਕੋਸ਼)


ਮੂਲ ਮਿਹਨਤ

**ਅਮਰ ਸਿੰਘ** ਐਮ. ਏ.

ਸੰਪਾਦਕ

**ਡਾ. ਬਲਕਾਰ ਸਿੰਘ**






ਪਬਲੀਕੇਸ਼ਨ ਬਿਊਰੋ,

ਪੰਜਾਬੀ ਯੂਨੀਵਰਸਿਟੀ, ਪਟਿਆਲਾ

BANI BHAGAT NAMDEV JI,
TUK-TATKARA, SHABAD, ANUKRMNIKA TE KOSH *(Punjabi)*
*by*
AMAR SINGH

*Edited by*
DR. BALKAR SINGH

ISBN 81-7380-338-7

1997
ਪਹਿਲੀ ਵਾਰ : 300 ਕਾਪੀਆਂ
ਮੁੱਲ : 100.00 ਰੁਪਏ

ਲੇਜ਼ਰ ਟਾਈਪ ਸੈਟਿੰਗ : ਐਡਵਾਂਸਡ ਕੰਪਿਊਟਰ ਸਿਸਟਮਜ਼, ਜਲੰਧਰ - 3

ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਅਤੇ ਮੈਸਰਜ਼ ਸਚਦੇਵਾ ਪ੍ਰਿੰਟ ਆਰਟਸ ਪ੍ਰਾਈਵੇਟ ਲਿਮਿਟਡ, ਦਿੱਲੀ ਦੁਆਰਾ ਮੁਦ੍ਰਿਤ।

# ਦੋ ਸ਼ਬਦ

ਭਗਤ ਨਾਮਦੇਵ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਹੈ। ਯੂਨਾਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਲੋਂ ਉਨ੍ਹਾਂ ਦੀ ਇਸ ਬਾਣੀ ਦਾ ਤੁਕ-ਤਤਕਰਾ, ਸ਼ਬਦ ਅਨੁਕ੍ਰਮਣਿਕਾ ਅਤੇ ਕੋਸ਼ ਇਕੋ ਥਾਂ 'ਨਾਨਕ ਪ੍ਰਕਾਸ਼ ਪਤ੍ਰਿਕਾ' ਦੇ ਵਿਸ਼ੇਸ਼ ਅੰਕ ਵਜੋਂ ਛਾਪੇ ਗਏ ਹਨ। ਫਲਸਰੂਪ ਪਾਠਕਾਂ ਲਈ ਉਨ੍ਹਾਂ ਦੀ ਬਾਣੀ ਦੇ ਮੂਲ ਪਾਠ ਤਕ ਪਹੁੰਚਣਾ ਬਹੁਤ ਸੌਖ਼ਾ ਹੋ ਜਾਵੇਗਾ।

ਆਸ ਹੈ ਪਾਠਕਾਂ ਅਤੇ ਖੋਜੀਆਂ ਦੀ ਲੋੜ ਨੂੰ ਇਹ ਪਤ੍ਰਿਕਾ ਅਵੱਸ਼ ਪੂਰਾ ਕਰੇਗੀ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

ਜੋਗਿੰਦਰ ਸਿੰਘ ਪੁਆਰ
*ਵਾਈਸ-ਚਾਂਸਲਰ*

# ਸੰਪਾਦਕੀ

ਭਗਤ ਨਾਮਦੇਵ ਜੀ ਦਾ ਜਨਮ 1270 ਈ. ਵਿਚ ਮਹਾਂਰਾਸ਼ਟਰ ਪ੍ਰਾਂਤ ਦੇ ਇਕ ਪਿੰਡ ਨਰਸੀਬਾਮਨੀ ਵਿਚ ਹੋਇਆ। ਇਹ ਪਿੰਡ ਕ੍ਰਿਸ਼ਨਾ ਨਦੀ ਦੇ ਕਿਨਾਰੇ ਤੇ ਵਸੇ ਹੋਏ ਵਡੇ ਸ਼ਹਿਰ ਕਰਹਟ ਦੇ ਨੇੜੇ ਹੀ ਸੀ। ਇਸੇ ਪਿੰਡ ਵਿਚ ਭਗਤ ਜੀ ਦੇ ਪਿਤਾ ਕਪੜੇ ਰੰਗਣ ਅਤੇ ਕਪੜੇ ਸਿਊਣ ਦਾ ਕੰਮ ਕਰਿਆ ਕਰਦੇ ਸਨ। ਮਾਪਿਆਂ ਦੀ ਬੜੀ ਰੀਝ ਸੀ ਕਿ ਭਗਤ ਨਾਮਦੇਵ ਜਿੰਨੀ ਛੇਤੀ ਹੋ ਸਕੇ, ਪਿਤਾ ਪੁਰਖੀ ਕਿੱਤਾ ਸਿਖ ਜਾਵੇ ਅਤੇ ਮਾਂ ਪਿਉ ਦੀ ਸੇਵਾ ਕਰਣ ਅਤੇ ਘਰ-ਗ੍ਰਹਿਸਤੀ ਸੰਭਾਲਣ ਦੇ ਯੋਗ ਹੋ ਜਾਵੇ। ਜਿੰਨੀ ਉਤਸੁਕਤਾ ਮਾਂ ਪਿਉ ਨੂੰ ਕਿੱਤਾ ਸਿਖਾਉਣ ਦੀ ਸੀ, ਉਨੀ ਹੀ ਨਾਮਦੇਵ ਨੂੰ ਪਿਤਾ ਪੁਰਖੀ ਕਿੱਤੇ ਪ੍ਰਤੀ ਉਦਾਸੀ ਸੀ। ਇਸ ਉਤਸੁਕਤਾ ਅਤੇ ਉਦਾਸੀ ਦਾ ਜੋ ਸੰਘਰਸ਼ ਨਾਮਦੇਵ ਅੰਦਰ ਚਲ ਰਿਹਾ ਸੀ, ਇਸੇ ਦਾ ਪਰਛਾਵਾਂ ਉਸਦੇ ਬਚਪਨ ਦੀਆਂ ਘਟਨਾਵਾਂ ਵਿੱਚੋਂ ਵੇਖਿਆ ਜਾ ਸਕਦਾ ਹੈ।

ਭਗਤ ਨਾਮਦੇਵ ਨੂੰ ਘਰ ਦੇ ਕੰਮਾਂ ਵਿਚ ਉਸ ਤਰ੍ਹਾਂ ਦੀ ਕੋਈ ਦਿਲਚਸਪੀ ਨਹੀਂ ਸੀ, ਜਿਸਤਰ੍ਹਾਂ ਦੀ ਉਸ ਤੋਂ ਆਸ ਕੀਤੀ ਜਾ ਰਹੀ ਸੀ। ਉਹ ਹਮੇਸ਼ਾ ਕਿਸੇ ਡੂੰਘੀ ਸੋਚ ਵਿਚ ਗੁਆਚਿਆ ਰਹਿੰਦਾ ਸੀ। ਉਹ ਆਮ ਬਾਲਕਾਂ ਨਾਲੋਂ ਬਿਲਕੁਲ ਵਖਰਾ ਸੀ। ਉਦਾਸੀ ਅਤੇ ਮਸਤੀ ਦੇ ਦੋ ਕੰਢਿਆਂ ਵਿਚ ਉਨ੍ਹਾਂ ਦਾ ਨਿੱਤ-ਜੀਵਨ ਆਪਣੀ ਹੀ ਚਾਲੇ ਵਹਿ ਰਿਹਾ ਸੀ। ਆਮ ਬੱਚਿਆਂ ਵਾਲੀਆਂ ਖੇਡਾਂ ਉਸ ਦਾ ਮਨ ਨਹੀਂ ਪਰਚਾਉਂਦੀਆਂ ਸਨ। ਸ਼ਰਾਰਤਾਂ ਨਾਲ ਵੀ ਉਸ ਦਾ ਕੋਈ ਲਗਾਉ ਨਹੀਂ ਸੀ। ਆਪਣੀ ਉਮਰ ਨਾਲੋਂ ਉਹ ਵਡਾ ਵਡਾ ਲਗਦਾ ਸੀ ਅਤੇ ਸੰਜੀਦਾ ਸੰਗਤ ਵਿਚ ਉਸ ਨੂੰ ਸੰਤੁਸ਼ਟੀ ਮਹਿਸੂਸ ਹੁੰਦੀ ਸੀ। ਹਰ ਗਲ ਨੂੰ ਧਿਆਨ ਨਾਲ ਸੁਣਨਾ ਅਤੇ ਫਿਰ ਉਸਨੂੰ ਗੁਣਾਂ ਔਗੁਣਾਂ ਦੇ ਆਧਾਰ ਤੇ ਗ੍ਰਹਿਣ ਕਰਣ ਦਾ ਸੁਭਾ, ਭਗਤ ਜੀ ਦੇ ਬਚਪਨ ਵਿਚੋਂ ਹੀ ਸਾਹਮਣੇ ਆਉਣ ਲਗ ਪਿਆ ਸੀ। ਬਜ਼ੁਰਗਾਂ ਅਤੇ ਸਾਧੂ ਸੰਤਾਂ ਦੀ ਸੰਗਤ, ਭਗਤ ਜੀ ਨੂੰ ਬੜੀ ਚੰਗੀ ਲਗਦੀ ਸੀ ਕਿਉਂਕਿ ਧਰਮ ਕਰਮ ਦੀਆਂ ਗਲਾਂ ਸੁਣਕੇ ਉਸ ਦਾ ਮਨ ਪ੍ਰਸੰਨ ਹੋ ਜਾਂਦਾ ਸੀ। ਪਿੰਡ ਦੇ ਲੋਕਾਂ ਵਿਚ ਭਗਤ ਨਾਮਦੇਵ ਦਾ ਇਹ ਪਖ ਪ੍ਰਗਟ ਸੀ ਕਿਉਂਕਿ ਉਸਦਾ ਬੈਠਣ ਉਠਣ, ਬੋਲਣ ਚਾਲਣ ਅਤੇ ਵਰਤੋਂ ਵਿਹਾਰ ਉਸਦੇ ਹਾਣੀਆਂ ਨਾਲੋਂ ਬਿਲਕੁਲ ਨਿਵੇਕਲਾ ਸੀ। ਬਹੁਤੇ ਲੋਕਾਂ ਨੂੰ ਇਹ ਮਹਿਸੂਸ ਹੋਣ ਲਗ ਪਿਆ ਸੀ ਕਿ ਨਾਮਦੇਵ ਕਿਸੇ ਦਿਮਾਗੀ ਨੁਕਸ ਦਾ ਸ਼ਿਕਾਰ ਤਾਂ ਨਹੀਂ? ਪਰ ਵਿਰਲੇ ਐਸੇ ਵੀ ਸਨ ਜਿਨ੍ਹਾਂ ਨੂੰ ਇਹ ਅਹਿਸਾਸ ਸੀ ਕਿ ਨਾਮਦੇਵ ਅੰਦਰ ਭਗਤ ਵਾਲੇ ਗੁਣ ਹਨ ਅਤੇ ਇਸੇ ਕਰਕੇ ਇਸ ਬਾਲਕ ਦੀ ਸੁਰਤ ਉਚੀ ਵੀ ਹੈ ਅਤੇ ਕਿਤੇ ਹੋਰ ਜੁੜੀ ਹੋਈ ਵੀ ਹੈ। ਪ੍ਰਾਪਤ ਵੇਰਵਿਆਂ ਅਨੁਸਾਰ ਅਧਿਆਤਮਕ ਦ੍ਰਿਸ਼ਟੀ ਤੋਂ ਹੋਣਹਾਰ ਬਾਲਕ ਦੇ ਸਾਰੇ ਗੁਣ ਨਾਮਦੇਵ ਜੀ ਦੇ ਬਚਪਨ ਵਿਚ ਹੀ ਪ੍ਰਗਟ ਹੋਣ ਲਗ ਪਏ ਸਨ। ਨਾਮਦੇਵ ਜੀ ਦੇ ਬਚਪਨ ਨੇ ਇਹ ਸਾਬਤ ਕਰ ਦਿਤਾ ਸੀ ਕਿ ਵਡੱਪਣ ਜਨਮ ਵਿਚ ਨਹੀਂ ਹੈ ਸਗੋਂ ਵਡਿਆਈ ਤਾਂ ਚੰਗਾ ਸੋਚਣ ਅਤੇ ਚੰਗਾ ਵਿਚਰਨ ਵਿਚ ਹੈ। ਵਡੱਪਣ ਜਾਤ ਵਿਚ ਵੀ ਨਹੀਂ ਹੈ ਸਗੋਂ ਗੁਣਾਂ ਵਿਚ ਹੈ। ਨਾਮਦੇਵ ਜੀ ਨੇ ਛੀਂਬੇ ਦੇ ਘਰ ਜਨਮ ਲੈਣ ਦੀ ਗੱਲ ਆਪਣੀ ਬਾਣੀ ਵਿਚ ਫਖਰ ਨਾਲ ਸਵੀਕਾਰ ਕਰਦਿਆਂ ਦਸਿਆ ਹੈ ਕਿ ਉਤਮਤਾ ਮਹਾਂ ਪੁਰਖਾਂ ਦੀ ਮਿਹਰ ਦਾ ਪਾਤਰ ਹੋਣ ਵਿਚ ਹੈ ਨਾ ਕਿ ਸਵਰਨ ਕੁਲ ਵਿਚ ਜਨਮ ਲੈਣ ਵਿਚ ਹੈ :

*ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ।*
*ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ॥* ( ਆਸਾ)

ਜਿਸ ਵੇਲੇ ਨਾਮਦੇਵ ਅਜਿਹਾ ਸੋਚ ਰਹੇ ਸਨ, ਉਸ ਵੇਲੇ ਭਾਰਤ ਵਿਚ ਜਾਤਪਾਤ ਦਾ ਬੋਲਬਾਲਾ ਸੀ। ਮੰਦਰਾਂ ਮਸੀਤਾਂ ਵਿਚ ਸਾਰਿਆਂ ਨੂੰ ਜਾਣ ਦੀ ਆਗਿਆ ਵੀ ਨਹੀਂ ਸੀ। ਹਿੰਦੂ ਅਤੇ ਮੁਸਲਮਾਨ ਦੋ ਪਰਮੁਖ ਜਾਤੀਆਂ ਵਿਚ ਵੰਡੇ ਹੋਏ ਸਨ ਅਤੇ ਇਹੀ ਮੁਖ ਜਾਤੀਆਂ ਸਨ। ਦੋਵੇਂ ਹੀ ਜਾਤੀਆਂ ਆਪਣੀ ਆਪਣੀ ਧਾਰਮਿਕ ਉਤਮਤਾ ਸਥਾਪਤ ਕਰਨ ਵਿਚ ਲਗੀਆਂ ਹੋਈਆਂ ਸਨ।

ਹਿੰਦੂ ਦੀ ਪ੍ਰਤੀਨਿਧਤਾ ਬ੍ਰਾਹਮਣ ਕਰ ਰਿਹਾ ਸੀ ਅਤੇ ਬ੍ਰਾਹਮਣ ਛੂਤ ਛਾਤ ਦੇ ਭਰਮ ਦਾ ਸ਼ਿਕਾਰ ਸੀ। ਇਥੋਂ ਤਕ ਕਿ ਹੁਕਮਰਾਨ ਮੁਸਲਮਾਨ ਨੂੰ ਵੀ ਬ੍ਰਾਹਮਣ ਕੁਲੀਨ ਨਹੀਂ ਮੰਨਦਾ ਸੀ। ਬ੍ਰਾਹਮਣ ਦਾ ਭਰਮ ਸੀ ਕਿ ਹਿੰਦੂ ਧਰਮ ਜਾਂ ਵੇਦ-ਧਰਮ ਸਭ ਤੋਂ ਉਤਮ ਧਰਮ ਹੈ ਅਤੇ ਇਸ ਧਰਮ ਨੂੰ ਗ੍ਰਹਿਣ ਕਰਣ ਦਾ ਅਧਿਕਾਰ ਜਨਮ ਤੋਂ ਸਥਾਪਿਤ ਕੇਵਲ ਕੁਲੀਨ ਜਾਤੀਆਂ ਨੂੰ ਹੀ ਹੈ।

ਦੂਜੇ ਪਾਸੇ ਮੁਸਲਮਾਨ ਦੀ ਧਾਰਮਿਕ ਹਉਮੈਂ ਹੁਕਮਰਾਨ ਹੋਣ ਕਰਕੇ ਸਿਖਰ ਤੇ ਪਹੁੰਚੀ ਹੋਈ ਸੀ। ਜੋ ਮੁਸਲਮਾਨ ਨਹੀਂ ਸੀ, ਉਸ ਨੂੰ ਕਿਸੇ ਕਿਸਮ ਦਾ ਕੋਈ ਅਧਿਕਾਰ ਹੀ ਨਹੀਂ ਸੀ। ਗੈਰਮੁਸਲਮਾਨ ਨੂੰ ਉਚੇਚੇ ਟੈਕਸ ਦੇਣੇ ਪੈਂਦੇ ਸਨ ਅਤੇ ਉਹ ਆਮ ਸੁਖ ਸਹੂਲਤਾਂ ਜਿਵੇਂ ਕਿ ਘੋੜੇ ਦੀ ਸਵਾਰੀ ਆਦਿ ਦੇ ਵੀ ਅਧਿਕਾਰੀ ਨਹੀਂ ਸਨ। ਇਸ ਕਿਸਮ ਦੇ ਮਾਹੌਲ ਵਿਚ ਭਗਤ ਨਾਮਦੇਵ ਜੀ ਨੇ ਸਪਸ਼ਟ ਐਲਾਨ ਕੀਤਾ ਕਿ ਹਿੰਦੂ ਅੰਨ੍ਹਾ ਹੈ ਅਤੇ ਮੁਸਲਮਾਨ ਕਾਣਾ ਹੈ ਕਿਉਂਕਿ ਇਹ ਦੋਵੇਂ ਹੀ ਧਾਰਮਿਕ ਹਉਮੈਂ ਦੇ ਸ਼ਿਕਾਰ ਹੋਣ ਕਰਕੇ ਅਧੂਰੇ ਮਨੁਖ ਹਨ। ਇਨ੍ਹਾਂ ਦੋਹਾਂ ਦੇ ਮੁਕਾਬਲੇ ਵਿਚ ਭਗਤ ਜੀ ਨੇ ਜਿਸ ਕਿਸਮ ਦੇ ਇਨਸਾਨ ਦੀ ਕਲਪਨਾ ਕੀਤੀ, ਉਸਨੂੰ "ਗਿਆਨੀ" ਦੀ ਸੰਗਿਆ ਦਿਤੀ ਹੋਈ ਹੈ। ਭਗਤ ਜੀ ਦਾ ਬਚਨ ਹੈ :

*ਹਿੰਦੂ ਅੰਨ੍ਹਾ ਤੁਰਕੂ ਕਾਣਾ।*
*ਦੋਹਾਂ ਤੇ ਗਿਆਨੀ ਸਿਆਣਾ॥*

ਭਗਤ ਜੀ ਦਾ "ਗਿਆਨੀ" ਕਿਸੇ ਕਿਸਮ ਦੀ ਧਾਰਮਿਕ ਕਟੜਤਾ ਤੋਂ ਮੁਕਤ, ਅਜਿਹਾ ਇਨਸਾਨ ਹੈ ਜੋ ਇਕ ਪਰਮਾਤਮਾ ਵਿਚ ਵਿਸ਼ਵਾਸ਼ ਰਖਦਾ ਹੋਇਆ ਸਾਰੇ ਮਨੁਖਾਂ ਨੂੰ ਇਕੋ ਜਿਹਾ ਸਮਝਦਾ ਹੈ। ਇਸੇ ਕਰਕੇ ਭਗਤ ਜੀ ਦਾ ਧਰਮ, ਮੰਦਰਾਂ ਅਤੇ ਮਸੀਤਾਂ ਦੀ ਕੈਦ ਤੋਂ ਮੁਕਤ ਹੈ :

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ।*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ।*

ਸਪੱਸ਼ਟ ਹੈ ਕਿ ਭਗਤ ਨਾਮਦੇਵ ਜੀ ਦੀ ਸਿਖਿਆ ਨੂੰ ਹਿੰਦੂ ਜਾਂ ਮੁਸਲਮਾਨ ਵਰਗੇ ਪ੍ਰਚਲਤ ਤੇ ਪਰਵਾਨਤ ਧਾਰਮਿਕ ਘੇਰੇ ਵਿਚ ਮਹਿਦੂਦ ਨਹੀਂ ਕੀਤਾ ਜਾ ਸਕਦਾ। ਨਾਮਦੇਵ ਜੀ, ਜਿਸ ਨੇ ਛੀਂਬਿਆਂ ਦੇ ਪਰਵਾਰ ਵਿਚ ਜਨਮ ਲਿਆ, ਦੁਨੀਆਂ ਵਿਚ ਭਗਤ ਵਜੋਂ ਪਰਵਾਨ ਹੋਏ। ਇਸਦਾ ਕਾਰਨ ਉਸਦੀ ਲਗਨ ਅਤੇ ਸ਼ਰਧਾ ਹੈ। ਭਗਤ ਨਾਮਦੇਵ ਆਪਣੇ ਗੁਰੂ ਦੇ ਉਪਦੇਸ਼ ਨਾਲ ਪਰਮਾਤਮਾ ਦੇ ਸਿਮਰਨ ਵਿਚ ਲਗ ਗਿਆ। ਸਿਮਰਨ ਦੀ ਮਿਹਰ ਨੇ ਨਾਮਦੇਵ ਜੀ ਨੂੰ ਭਗਤ ਦੀ ਪਦਵੀ ਤਕ ਪਹੁੰਚਾ ਦਿਤਾ। ਇਹੀ ਉਸਦਾ ਧਰਮ ਹੈ ਅਤੇ ਇਸੇ ਧਰਮ ਦੀ ਸਿਖਿਆ ਉਸਨੇ ਦੁਨੀਆਂ ਨੂੰ ਦਿਤੀ ਹੈ।

ਇਸ ਪਿਛੋਕੜ ਵਿਚ ਨਾਮਦੇਵ ਜੀ ਦੇ ਜੀਵਨ ਦਾ ਲੇਖਾ ਜੋਖਾ ਕੀਤਿਆਂ ਦਿਲਚਸਪ ਅਤੇ ਸਿਖਿਆਦਾਇਕ ਸਿਟਿਆਂ ਨੂੰ ਸਾਹਮਣੇ ਲਿਆਂਦਾ ਜਾ ਸਕਦਾ ਹੈ। ਆਮ ਤੌਰ ਤੇ ਇਹੀ ਮੰਨਿਆ ਜਾਂਦਾ ਹੈ ਕਿ ਕਿਸੇ ਵੀ ਸ਼ਖ਼ਸੀਅਤ ਦੇ ਦੋ ਮੁਖ ਪੱਖ ਹੁੰਦੇ ਹਨ। ਪਹਿਲਾ ਇਹ ਕਿ ਉਸਦੀ ਵਿਰਾਸਤ ਕੀ ਹੈ? ਦੂਜਾ ਇਹ ਕਿ ਉਹ ਕਿਹੋ ਜਿਹੇ ਵਾਤਾਵਰਣ ਵਿਚ ਜੀਵਿਆ ਹੈ? ਜਿਹੜਾ ਵਿਅਕਤੀ ਇਨ੍ਹਾ ਦੋਹਾਂ ਤਕ ਬਚਪਨ ਨੂੰ ਸੀਮਿਤ ਕਰ ਲੈਂਦਾ ਹੈ, ਉਹ ਆਮ ਮਨੁਖ ਹੈ। ਆਮ ਮਨੁਖ ਉਹ ਵੀ ਹੈ ਜਿਹੜਾ ਪ੍ਰਾਪਤ ਹਾਲਾਤ ਨਾਲ ਸਮਝੌਤਾ ਕਰ ਲੈਂਦਾ ਹੈ। ਜਿਹੜੇ ਮਨੁਖ ਦਾ ਬਚਪਨ ਇਨ੍ਹਾਂ ਦੋਹਾਂ ਪਖਾਂ ਦੀਆਂ ਹੱਦਾਂ ਦੀ ਕੈਦ ਤੋਂ ਬਾਗੀ ਹੋ ਜਾਂਦਾ ਹੈ, ਉਸਨੂੰ ਅਸੀਂ ਵਿਅਕਤੀ ਵਿਸ਼ੇਸ਼ ਜਾਂ ਪ੍ਰਤਿਭਾਵਾਨ ਵਿਅਕਤੀ ਆਖਦੇ ਹਾਂ। ਭਗਤ ਨਾਮਦੇਵ ਜੀ ਅਜਿਹਾ ਹੀ ਸੀ। ਉਸ ਦੇ ਜੀਵਨ ਨੂੰ ਪੜ੍ਹੀਏ ਤਾਂ ਇਕ ਖਾਸ ਕਿਸਮ ਦੀ ਤੜਪ ਜਾਂ ਜਿਗਿਆਸਾ ਦੇ ਦੀਦਾਰੇ ਹੋਣ ਲਗਦੇ ਹਨ। ਜਿਹੜੇ ਗੁਣ ਉਸ ਦੇ ਬਚਪਨ ਵਿਚ ਸਭ ਤੋਂ ਪਹਿਲਾਂ ਲੋਕਾਂ ਦੇ ਧਿਆਨ ਵਿਚ ਆਏ, ਉਹ ਆਗਿਆਕਾਰੀ ਸੁਭਾ ਅਤੇ ਮਿਠ-ਬੋਲੜਾ ਵਰਤਾਰਾ ਸੀ। ਇਨ੍ਹਾਂ ਗੁਣਾਂ ਨਾਲ ਜੁੜੀਆਂ ਹੋਈਆਂ ਬਹੁਤ ਸਾਰੀਆਂ ਸਾਖੀਆਂ ਪ੍ਰਚਲਿਤ ਹਨ। ਇਕ ਸਾਖੀ ਦਾ ਸੰਕੇਤ ਉਨ੍ਹਾਂ ਦੀ ਬਾਣੀ ਵਿਚੋਂ ਵੀ ਮਿਲਦਾ ਹੈ। ਇਸ ਸਾਖੀ ਨਾਲ ਸੰਬੰਧਤ ਭਗਤ ਨਾਮਦੇਵ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੈਰਉ ਰਾਗ ਵਿਚ ਸ਼ਾਮਲ ਹੈ :

*ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥*
*ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ ਰਹਾਉ॥*

*ਸੋਇਨ ਕਟੋਰੀ ਅੰਮ੍ਰਿਤ ਭਰੀ॥*
*ਲੈ ਨਾਮੈ ਹਰਿ ਆਗੈ ਧਰੀ॥੨॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥*
*ਨਾਮੇ ਦੇਖਿ ਨਰਾਇਨੁ ਹਸੈ॥੩॥*
*ਦੂਧੁ ਪੀਆਇ ਭਗਤੁ ਘਰਿ ਗਇਆ॥*
*ਨਾਮੇ ਹਰਿ ਕਾ ਦਰਸਨੁ ਭਇਆ॥੪॥*

ਇਸ ਸ਼ਬਦ ਵਿਚ ਸਿਧਾਂਤ ਤਾਂ ਆਤਮ-ਪ੍ਰਕਾਸ਼ਨ ਦਾ ਹੈ ਪਰੰਤੂ ਇਸ ਸ਼ਬਦ ਵਿਚ ਵਰਤੇ ਗਏ ਸੰਕੇਤਾਂ ਨੂੰ ਜੋੜਕੇ ਜੋ ਸਾਖੀ ਪ੍ਰਚਲਿਤ ਹੋ ਗਈ ਹੈ, ਉਸਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ਇਕ ਵਾਰ ਵਿਚ ਕੀਤਾ ਹੋਇਆ ਹੈ, ਜੋ ਇਸ ਪ੍ਰਕਾਰ ਹੈ :

*ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।*
*ਠਾਕੁਰ ਦੀ ਸੇਵਾ ਕਰੀਂ ਦੁਧੁ ਪੀਆਵਣੁ ਕਹਿ ਸਮਝਾਇਆ।*
*ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।*
*ਠਾਕੁਰ ਨੋ ਨਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।*
*ਹਥ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।*
*ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।*
*ਭਰੀ ਕਟੋਰੀ ਨਾਮਦੇਵ ਲੈ ਠਾਕੁਰ ਨੋ ਦੂਧ ਪੀਆਇਆ।*

*(ਵਾਰ ਦਸਵੀਂ, ਪਉੜੀ ਗਿਆਰਵੀਂ)*

ਇਨ੍ਹਾਂ ਸਤਰਾਂ ਵਿਚਲੀ ਸਾਖੀ ਨੂੰ "ਨਿਹਚਉ ਕਰਿ ਅਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ" ਦੁਆਲੇ ਉਸਾਰਿਆ ਗਿਆ ਹੈ। ਨਿਸਚਾ, ਅਰਾਧਨਾ, ਕਿਰਪਾ, ਅਤੇ ਗੁਣ ਪ੍ਰਕਾਸ਼ਨ ਨਾਮਦੇਵ ਜੀ ਦੇ ਸੁਭਾ ਦਾ ਭਾਗ ਹਨ। ਇਹ ਅਜਿਹੇ ਸੰਕੇਤ ਹਨ ਜਿਨ੍ਹਾਂ ਦੇ ਆਸਰੇ ਨਾਮਦੇਵ ਭਗਤ ਸਥਾਪਤ ਹੋਇਆ ਹੈ। ਜਿਸ ਥਾਂ ਭਗਤ ਜੀ ਵਲੋਂ ਠਾਕਰ ਨੂੰ ਦੁਧ ਪਿਆਉਣ ਦੀ ਸਾਖੀ ਜੋੜੀ ਜਾਂਦੀ ਹੈ, ਉਸਦਾ ਨਾਮ ਪੰਡਰਪੁਰ ਹੈ। ਅੱਜ ਕੱਲ ਇਹ ਬਹੁਤ ਪ੍ਰਸਿਧ ਤੀਰਥ ਸਥਾਨ ਹੈ। ਮੰਨਿਆ ਇਹ ਜਾਂਦਾ ਹੈ ਕਿ ਇਹ ਸਥਾਨ ਪੁਰਾਤਨ ਕਾਲ ਤੋਂ ਹੀ ਪਵਿਤਰ ਸਥਾਨ ਸੀ ਪਰੰਤੂ ਇਸਨੂੰ ਪ੍ਰਗਟ ਕਰਣ ਦਾ ਕਾਰਜ ਭਗਤ ਜੀ ਨੇ ਪੂਰਾ ਕੀਤਾ। ਪੰਡਰਪੁਰ, ਭਗਤ ਨਾਮਦੇਵ ਜੀ ਦੀ ਕਰਮਭੂਮੀ ਹੈ ਕਿਉਂਕਿ ਇਸੇ ਥਾਂ ਤੇ ਉਹ ਸਾਰੇ ਸੰਕੇਤ ਪ੍ਰਗਟ ਹੋਏ ਸਨ, ਜਿਨ੍ਹਾਂ ਦੇ ਆਸਰੇ ਨਾਮਦੇਵ ਜੀ ਭਗਤ ਅਖਵਾਏ ਸਨ ਅਤੇ ਅੱਜ ਵੀ ਭਗਤ ਵਜੋਂ ਸਥਾਪਤ ਹਨ।

ਭਾਰਤ ਸੰਤਾਂ ਮਹਾਤਮਾਵਾਂ ਅਤੇ ਰਿਸ਼ੀਆਂ ਮੁਨੀਆਂ ਦੀ ਧਰਤੀ ਮੰਨਿਆ ਗਿਆ ਹੈ। ਇਹ ਧਾਰਮਿਕ ਲੋਕ ਬੜੇ ਸੁਲਝੇ ਹੋਏ ਸਨ ਅਤੇ ਇਨ੍ਹਾਂ ਲੋਕਾਂ ਦਾ ਮੁਖ ਆਦਰਸ਼ ਤਾਂ ਧਰਮ ਦਾ ਪਰਚਾਰ ਹੀ ਸੀ ਪਰੰਤੂ ਇਸਦੇ ਨਾਲ ਨਾਲ ਇਹ ਮਾਨਵ ਭਲਾਈ ਦਾ ਕੰਮ ਵੀ ਕਰੀ ਜਾਂਦੇ ਸਨ। ਨਿਰਲੇਪ ਰਹਿਕੇ ਵੀ ਦੁਨੀਆਂ ਦੇ ਦੁਖਾਂ ਨੂੰ ਘਟਾਉਣ ਦੇ ਸਾਧਨ, ਇਹ ਰਿਸ਼ੀ ਮੁਨੀ ਆਮ ਲੋਕਾਂ ਤਕ ਪਹੁੰਚਾਦੇ ਰਹਿੰਦੇ ਸਨ। ਇਨ੍ਹਾਂ ਸੰਤਾਂ ਭਗਤਾਂ ਦੀ ਸਿਖਿਆ ਨਾਲ ਨੈਤਿਕ-ਕੀਮਤਾਂ ਦੀ ਚੇਤਨਾ ਸਮਾਜ ਵਿਚ ਬਣੀ ਆ ਰਹੀ ਸੀ ਅਤੇ ਸਮਾਜ-ਸੁਧਾਰ ਨਿਰੰਤਰ ਹੁੰਦਾ ਰਹਿੰਦਾ ਸੀ। ਇਨ੍ਹਾਂ ਵਿਚੋਂ ਬਹੁਤ ਸਾਰੇ ਸੰਤ ਭਗਤ ਫਿਰ ਤੁਰਕੇ ਪਰਚਾਰ ਕਰਿਆ ਕਰਦੇ ਸਨ ਪਰੰਤੂ ਕੁਝ ਕੁ ਅਜਿਹੇ ਵੀ ਹੋਏ ਹਨ, ਜਿਨ੍ਹਾਂ ਨੇ ਜੋ ਕੁਝ ਪਰਚਾਰਿਆ ਉਸਨੂੰ ਲਿਖ ਵੀ ਦਿਤਾ ਸੀ। ਨਾਮਦੇਵ ਜੀ ਅਜਿਹੇ ਸੰਤਾਂ ਵਿਚੋਂ ਹਨ। ਨਾਮਦੇਵ ਜੀ ਨੂੰ ਹਰ ਕਿਸਮ ਦੇ ਲੋਕਾਂ ਨਾਲ ਮਿਲਣ ਦਾ ਮੌਕਾ ਮਿਲਦਾ ਸੀ ਅਤੇ ਸਮੇਂ ਦੇ ਹਾਕਮਾਂ ਨੂੰ ਤਾਂ ਸੰਤਾਂ ਭਗਤਾਂ ਤੋਂ ਲਾਹਾ ਲੈਣ ਦਾ ਲਾਲਚ ਵਧੇਰੇ ਹੀ ਹੁੰਦਾ ਹੈ। ਨਾਮਦੇਵ ਜੀ ਦੀ ਆਪਣੀ ਬਾਣੀ ਵਿਚ ਬਾਦਸ਼ਾਹ ਨਾਲ ਸੰਬਾਦ ਦਾ ਸੰਕੇਤ ਮਿਲਦਾ ਹੈ ਜੋ ਇਸ ਪ੍ਰਕਾਰ ਹੈ :

*ਨਾਮਾ ਕਹੈ ਸੁਨਹੁ ਬਾਦਿਸਾਹ।*
*ਇਹੁ ਕਿਛੁ ਪਤੀਆ ਮੁਝੈ ਦਿਖਾਇ॥*
*ਇਸ ਪਤੀਆ ਕਾ ਇਹੈ ਪਰਵਾਨੁ।*
*ਸਾਚਿ ਸੀਲਿ ਚਾਲਹੁ ਸੁਲਤਾਨੁ॥*

ਨਾਮਦੇਵ ਜੀ ਆਖਦੇ ਹਨ ਕਿ ਹੇ ਬਾਦਸ਼ਾਹ! ਸੁਣ ਅਤੇ ਮੈਨੂੰ ਇਕ ਤਸਲੀ ਦਿਵਾ ਦੇ। ਇਸ ਤਸੱਲੀ ਦੀ ਸ਼ਰਤ ਇਹ ਹੋਵੇਗੀ ਕਿ ਤੂੰ ਹਮੇਸ਼ਾਂ ਸਚਾਈ ਦੇ ਰਸਤੇ ਤੇ ਤੁਰੇਂਗਾ ਅਤੇ ਨੇਕੀ ਵਾਲਾ ਜੀਵਨ ਜੀਵੇਂਗਾ। ਸਿਖਿਆ ਬਾਰੇ ਸਪਸ਼ਟ ਹੋਇਆ ਕਿ ਦੇਸ਼ ਦੇ ਹਾਕਮ ਨੂੰ ਹਮੇਸ਼ਾਂ ਸਚਾ ਅਤੇ ਨੇਕ ਹੋਣਾ ਚਾਹੀਦਾ ਹੈ। ਇਸਦੇ ਨਾਲ ਹੀ ਸਮੇਂ ਦੇ ਹਾਕਮਾਂ ਬਾਰੇ ਨਾਮਦੇਵ ਜੀ ਦਾ ਦ੍ਰਿਸ਼ਟੀਕੋਣ ਵੀ ਉਨ੍ਹਾਂ ਦੀ ਬਾਣੀ ਵਿਚ ਅੰਕਿਤ ਹੋ ਗਿਆ ਹੈ। ਹਾਕਮ ਦੀ ਕੱਟੜਤਾ ਦਾ ਇਹ ਆਲਮ ਸੀ ਕਿ ਉਹ ਹਰ ਇਕ ਨੂੰ ਆਪਣੇ ਹੀ ਧਰਮ ਵਿਚ ਵੇਖਣ ਦੀ ਹਉਮੈ ਦਾ ਸ਼ਿਕਾਰ ਸਨ। ਆਮ ਆਦਮੀ ਦਾ ਦ੍ਰਿਸ਼ਟੀਕੋਣ ਨਾਮਦੇਵ ਜੀ ਦੀ ਮਾਂ ਦੇ ਹਵਾਲੇ ਨਾਲ ਸਪਸ਼ਟ ਕੀਤਾ ਹੋਇਆ ਹੈ। ਆਮ ਆਦਮੀ ਹਾਕਮ ਦੇ ਵਿਰੋਧ ਦਾ ਭਾਰ ਨਹੀਂ ਚੁਕ ਸਕਦਾ ਅਤੇ ਆਮ ਕਰਕੇ ਹਾਕਮ ਦੇ ਧਰਮ ਨੂੰ ਅਪਨਾਉਣ ਵਿਚ ਹੀ ਭਲਾ ਮਨਾਉਂਦਾ ਹੈ। ਇਸ ਸਥਿਤੀ ਦਾ ਵਰਨਣ ਨਾਮਦੇਵ ਜੀ ਨੇ ਇਸਤਰ੍ਹਾਂ ਕੀਤਾ ਹੋਇਆ ਹੈ :

*ਰੁਦਨੁ ਕਰੈ ਨਾਮੇ ਕੀ ਮਾਇ।*
*ਛੋਡਿ ਰਾਮੁ ਕੀ ਨ ਭਜਹਿ ਖੁਦਾਇ॥*

ਨਾਮਦੇਵ ਹਾਕਮ ਦੀ ਹਉਮੈ ਅਤੇ ਪਰਜਾ ਦੇ ਅਗਿਆਨ ਬਾਰੇ ਚੇਤੰਨ ਸਨ। ਉਨਾਂ ਨੂੰ ਪਤਾ ਸੀ ਕਿ ਧਾਰਮਿਕ ਅੰਧਵਿਸ਼ਵਾਸ਼ ਮੁਗ਼ਲਈ ਜ਼ੁਲਮ ਨੂੰ ਠਲ੍ਹ ਨਹੀਂ ਪਾ ਸਕਦਾ। ਭਗਤ ਨਾਮਦੇਵ ਜੀ ਨੇ ਇਕ ਪਾਸੇ ਮੂਰਤੀ ਪੂਜਾ ਵਿਚ ਗਲਤਾਨ ਹਿੰਦੂ ਧਰਮ ਦਾ ਵਿਰੋਧ ਕੀਤਾ ਅਤੇ ਦੂਜੇ ਪਾਸੇ ਮੁਸਲਮਾਨਾਂ ਵਲੋਂ ਅਪਨਾਏ ਜਾ ਰਹੇ ਧਾਰਮਿਕ ਤੌਰ ਤਰੀਕਿਆਂ ਨੂੰ ਵੀ ਰੱਦ ਕੀਤਾ। ਉਨ੍ਹਾਂ ਦੀ ਸਿਖਿਆ ਦਾ ਕੇਂਦਰੀ ਬਿੰਦੂ, ਮੰਦਰ ਅਤੇ ਮਸੀਤ ਦੀ ਡੱਬਾਬੰਦੀ ਤੋਂ ਮੁਕਤ ਹੈ ਅਤੇ ਮਾਨਵੀ ਮੁੱਲਾਂ ਦੀ ਸਥਾਪਨਾਂ ਵਿਚ ਨਿਹਿਤ ਹੈ। ਭਗਤ ਨਾਮਦੇਵ ਜੀ ਦੀ ਬਾਣੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਦੇ ਆਧਾਰ ਤੇ, ਮਾਨਵੀ-ਮੁਲਾਂ ਨਾਲ ਸੰਬੰਧਤ ਤ੍ਰੈ-ਪਰਤੀ ਸਿਧਾਂਤਕ ਪਹਿਲੂਆਂ ਨੂੰ ਲਿਆ ਜਾ ਸਕਦਾ ਹੈ। ਇਹ ਹਨ ਪਰਮਾਤਮਾ, ਗੁਰੂ ਅਤੇ ਨਾਮ ਸਿਮਰਨ। ਇਨ੍ਹਾਂ ਦਾ ਸੰਖੇਪ ਵੇਰਵਾ ਅੱਗੇ ਦਿਤਾ ਜਾ ਰਿਹਾ ਹੈ ਕਿਉਂਕਿ ਇਸੇ ਵਿਚੋਂ ਨਾਮਦੇਵ ਜੀ ਦੀ ਸਿਖਿਆ ਸਪਸ਼ਟ ਹੋ ਜਾਣੀ ਹੈ। ਇਹ ਤਿੰਨੇ ਪੱਖ ਮਾਨਵ ਨੂੰ ਦੇਵਤਾ ਅਵਸਥਾ ਤਕ ਪਹੁੰਚਾਣ ਵਾਸਤੇ ਪਰਵਾਨਤ ਅਤੇ ਸਮਰਥ ਸਾਧਨ ਹਨ। ਇਹ ਤਿੰਨੇ ਪੱਖ ਸਿੱਖ ਗੁਰੂ ਸਾਹਿਬਾਨ ਦੀ ਪਹੁੰਚ ਨਾਲ ਕਿਸੇ ਤਰ੍ਹਾਂ ਵੀ ਵਿਰੋਧ ਵਿਚ ਨਹੀਂ ਹਨ। ਇਸੇ ਲਈ ਇਨ੍ਹਾਂ ਤਿੰਨਾਂ ਦੇ ਸਮਰਥਨ ਲਈ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਲਈਆਂ ਜਾ ਰਹੀਆਂ ਹਨ।

**ਪਰਮਾਤਮਾ** : ਭਗਤ ਨਾਮਦੇਵ ਜੀ ਦੀ ਬਾਣੀ ਵਿਚ ਪਰਮਾਤਮਾ ਸ਼ਬਦ ਸਿਧੇ ਤੌਰ ਤੇ ਨਹੀਂ ਆਇਆ ਪਰੰਤੂ ਪਰਮਾਤਮਾ ਵਾਸਤੇ ਵਰਤੇ ਹੋਏ ਅੱਡ ਅੱਡ ਸ਼ਬਦ ਕਾਫੀ ਵਾਰ ਆਏ ਹਨ। ਇਹ ਸਾਰੇ ਪਰਮਾਤਮਾ ਦੇ ਸਮਾਨਾਰਥਕ ਹੀ ਹਨ। ਇਨ੍ਹਾਂ ਸ਼ਬਦਾਂ ਨੂੰ ਸੌਖਿਆਂ ਸਮਝਣ ਲਈ ਚਾਰ ਹਿੱਸਿਆਂ ਵਿਚ ਵੰਡ ਕੇ ਪੇਸ਼ ਕੀਤਾ ਜਾ ਸਕਦਾ ਹੈ:

1. ਉਹ ਸ਼ਬਦ ਜਿਹੜੇ ਆਮ ਲੋਕਾਂ ਵਿਚ ਪ੍ਰਚਲਿਤ ਸਨ। ਉਦਾਹਰਣ ਵਜੋਂ ਰਾਮ, ਹਰੀ, ਨਾਰਾਇਣ ਜਾਂ ਅਲਹ ਆਦਿ।
2. ਉਹ ਸ਼ਬਦ ਜਿਹੜੇ ਖਾਸ ਇਲਾਕੇ ਵਿਚ ਹੀ ਵਰਤੇ ਜਾਂਦੇ ਸਨ ਜਿਵੇਂ ਕਿ ਬੀਠੁਲ।
3. ਉਹ ਸ਼ਬਦ ਜਿਹੜੇ ਕੋਈ ਵੀ ਸੰਤ ਜਾਂ ਭਗਤ ਆਪਣੀ ਜਾਂ ਸਮੇਂ ਦੀ ਲੋੜ ਮੁਤਾਬਿਕ ਘੜ ਲੈਂਦਾ ਹੈ ਜਿਵੇਂ ਬੇਢੀ ਅਤੇ ਗੋਪਾਲ ਆਦਿ।
4. ਉਹ ਸ਼ਬਦ ਜੋ ਪਰਮਾਤਮਾ ਦੇ ਗੁਣਾਂ ਨੂੰ ਪ੍ਰਗਟ ਕਰਦੇ ਹਨ ਜਿਵੇਂ ਜਗਜੀਵਨ ਅਤੇ ਪੁਰਖੋਤਮ ਆਦਿ।

ਇਹ ਚਾਰੇ ਪ੍ਰਕਾਰ ਪਰਮਾਤਮਾ ਦੀਆਂ ਚਾਰ ਪਰਤਾਂ ਨਹੀਂ ਹਨ ਸਗੋਂ ਇਕੋ ਹੀ ਪ੍ਰਸੰਗ ਦੇ ਚਾਰ ਹਿੱਸੇ ਹਨ। ਇਨ੍ਹਾਂ ਚਾਰਾਂ ਵਿਚ ਹੀ ਪਰਮਾਤਮਾ ਨੂੰ ਸਮਝਣ ਦਾ ਯਤਨ ਕੀਤਾ ਹੋਇਆ ਹੈ। ਕੇਂਦਰੀ ਧਾਰਮਿਕ ਕਾਰਜ ਤਾਂ ਪਰਮਾਤਮਾ ਨੂੰ ਸਭਨਾਂ ਥਾਵਾਂ ਤੇ ਵਿਆਪਕ ਸਮਝ ਕੇ ਸਿਮਰਨ ਨੂੰ ਮੰਨਿਆ ਗਿਆ ਹੈ। ਪਰਮਾਤਮਾ ਜੋ ਅਚਰਜ, ਅਲਖ ਅਤੇ ਜੀਵਨਦਾਤਾ ਹੈ, ਜੋਤਿ ਸਰੂਪੀ ਵੀ ਹੈ ਅਤੇ ਇਸਨੂੰ ਦਿਲ ਵਿਚ ਜਾਂ ਅੰਤਰ ਆਤਮੇ ਪਰਤੀਤ ਕੀਤਾ ਜਾ ਸਕਦਾ ਹੈ। ਇਹ ਮਨ ਦੀ ਜੋਤਿ-ਸਰੂਪੀ ਪਛਾਣ ਹੈ:

*ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥*
*ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥*

ਇਸ ਨਾਲ ਪਰਮਾਤਮਾ ਦੀ ਕੋਈ ਸਾਖਸ਼ਾਤ ਤਸਵੀਰ ਭਾਵੇਂ ਸਾਹਮਣੇ ਨਹੀਂ ਆਉਂਦੀ ਪਰੰਤੂ ਇਹ ਅਨੁਭਵ ਜ਼ਰੂਰ ਹੋਣ ਲਗਦਾ ਹੈ ਕਿ ਪਰਮਤਮਾ ਭਾਵੇਂ ਨ ਦਿਸਣ ਵਾਲੀ ਸ਼ਕਤੀ ਹੈ ਪਰੰਤੂ ਇਸਦੀ ਹੋਂਦ ਬਾਰੇ ਕੋਈ ਸ਼ੰਕਾ ਨਹੀਂ ਹੈ। ਇਸ ਸਰਬਵਿਆਪਕ ਸ਼ਕਤੀ ਨੂੰ ਭਾਵੇਂ ਵੇਖਿਆ ਨਹੀਂ ਜਾ ਸਕਦਾ ਪਰੰਤੂ ਮਹਿਸੂਸ ਜ਼ਰੂਰ ਕੀਤਾ ਜਾ ਸਕਦਾ ਹੈ। ਪਰਮਾਤਮਾ ਨੂੰ ਨਾਵਾਂ ਤਕ ਸੀਮਿਤ ਨਹੀਂ ਕੀਤਾ ਜਾ ਸਕਦਾ। ਨਾਮਦੇਵ ਜੀ ਮੁਤਾਬਿਕ ਪਰਮਾਤਮਾ ਸਵਾਮੀ ਹੈ, ਮਾਲਕ ਹੈ। ਮਾਲਕ ਵੀ ਅਜਿਹਾ ਜੋ ਬਿਨਾਂ ਵਿਤਕਰੇ ਤੋਂ ਆਪਣੇ ਭਗਤਾਂ ਦੇ ਅੰਗ ਸੰਗ ਰਹਿੰਦਾ ਹੈ। ਪਰਮਾਤਮਾ ਦੀ ਸ਼ਰਣ ਆਉਣ ਵਾਲੇ ਦੀ ਸਫਲਤਾ ਦਾ ਨਾਮਦੇਵ ਨੂੰ ਵਿਸ਼ਵਾਸ਼ ਹੈ। ਭਜਨ, ਉਤਮ ਜਨਮ ਅਤੇ ਵਿਖਾਵੇ ਮਾਤਰ ਚੰਗੇ ਕੰਮ ਪਰਮਾਤਮਾ ਤਕ ਪਹੁੰਚਣ ਦੀ ਗਰੰਟੀ ਨਹੀਂ ਹਨ ਕਿਉਂਕਿ ਜੇ ਇਹ ਹਉਮੈ ਨਾਲ ਜੁੜੇ ਹੋਏ ਹਨ ਤਾਂ ਅਵਸ਼ ਨਿਹਫਲ ਜਾਣਗੇ। ਪਰਮਾਤਮਾ ਤਾਂ ਸਵਾਮੀ ਹੈ। ਸਵਾਮੀ ਜਿਸ ਤੇ ਵੀ ਕਿਰਪਾ ਕਰੇ ਉਹ ਸਫ਼ਲ ਹੋ ਸਕਦਾ ਹੈ। ਸਵਾਮੀ ਪਰਸੰਨ ਹੈ ਤਾਂ ਉਸਦੀ ਕਿਰਪਾ ਦੇ ਪਾਤਰ ਜਪਹੀਨ, ਤਪਹੀਨ, ਕੁਲਹੀਨ ਅਤੇ ਕਰਮਹੀਨ ਹੋ ਕੇ ਵੀ ਪਰਵਾਨ ਹਨ। ਪ੍ਰਭੂ ਦੀ ਕਿਰਪਾ ਦਾ ਪਾਤਰ ਅਵਸ਼ ਸਫਲ ਹੁੰਦਾ ਹੈ :

*ਜਪਹੀਨ, ਤਪਹੀਨ, ਕੁਲਹੀਨ, ਕ੍ਰਮਹੀਨ ਨਾਮੇ ਕੇ ਸੁਆਮੀ ਤੇਊ ਤਰੇ ॥*

ਭਗਤ ਜੀ ਨੇ ਪਰਮਾਤਮਾ ਨਾਲ ਸਾਂਝ ਦੀ ਵਡੀ ਨਿਸ਼ਾਨੀ ਸ਼ਖ਼ਸੀਅਤ-ਪਰਿਵਰਤਨ ਮੰਨੀ ਹੈ। ਇਹ ਪਰਿਵਰਤਨ ਅੰਦਰੋਂ ਸੁੰਦਰ ਹੋ ਜਾਣਾ ਹੈ। ਇਹ ਗੁਣ-ਮੂਲਕ ਤਬਦੀਲੀ ਹੈ ਅਤੇ ਇਸਨੂੰ "ਦੇਹ ਸੁਦੇਹੀ" ਆਖਿਆ ਹੈ :

*ਮੋ ਕਉ ਮਿਲਿਓ ਰਾਮੁ ਸਨੇਹੀ ॥*
*ਜਿਹ ਮਿਲਿਐ ਦੇਹ ਸੁਦੇਹੀ ॥੧ ॥ਰਹਾਉ ॥*

ਭਗਤ ਨਾਮਦੇਵ ਜੀ ਨੇ ਪਰਮਾਤਮਾ ਨੂੰ ਲਾੜ੍ਹਾ ਵੀ ਆਖਿਆ ਹੈ। ਪਰਮਾਤਮਾ ਅਜਿਹਾ ਪਤੀ ਹੈ, ਜਿਸਦੀ ਸ਼ਰਨ ਵਿਚ ਜਾਣ ਨਾਲ ਹਰ ਪ੍ਰਕਾਰ ਦੀ ਸੁਰਖਿਆ ਦੇ ਨਾਲ ਨਾਲ ਜੋ ਇੱਜ਼ਤ ਮਿਲਦੀ ਹੈ, ਉਹੀ ਮੁਕਤੀ ਦੀ ਹੇਤੂ ਹੋ ਜਾਂਦੀ ਹੈ। ਭਗਤ ਜੀ ਦਾ ਵਿਸ਼ਵਾਸ਼ ਹੈ ਕਿ "ਦੂਲਹ ਪ੍ਰਭ" ਦੀ ਸ਼ਰਨ ਵਿਚ ਮੁਕਤੀਆਂ, ਰਿਧੀਆਂ ਅਤੇ ਸਿਧੀਆਂ ਹਾਜ਼ਰ ਰਹਿੰਦੀਆ ਹਨ। ਮੁਕਤੀ, ਮਸ਼ਹੂਰੀ, ਸੋਭਾ ਅਤੇ ਵਡਿਆਈ ਉਹੀ ਮਾਨਵ ਪ੍ਰਾਪਤ ਕਰਦਾ ਹੈ, ਜਿਹੜਾ ਪਰਮਾਤਮਾ ਦੀ ਸ਼ਰਨ ਵਿਚ ਆਪਾ-ਸਮਰਪਿਤ ਕਰਕੇ, ਬਿਨਾਂ ਸ਼ਰਤ ਕਰਤਵ-ਪਾਲਨ ਲਈ ਤਤਪਰ ਰਹਿੰਦਾ ਹੈ :

*ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਦੀ ਸਰਨਿ ਪਰਿਉ ॥*
*ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰ ਧਰਿਉ ॥*

ਪਰਮਾਤਮਾ ਬਾਰੇ ਭਰਮ ਦਾ ਸ਼ਿਕਾਰ ਹੋ ਜਾਣ ਦਾ ਕਾਰਣ ਮਾਇਆ ਹੈ। ਮਾਇਆ, ਮਨੁਖ ਦੀ ਦ੍ਰਿਸ਼ਟੀ ਦਾ ਰੰਗ ਉਹੋ ਜਿਹਾ ਕਰ ਲੈਂਦੀ ਹੈ, ਜਿਹੋ ਜਿਹਾ ਮਾਇਆ ਦਾ ਆਪਣਾ ਰੰਗ ਹੁੰਦਾ ਹੈ। ਮਾਇਆ ਦੀ ਇਸ ਖੇਡ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ :

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ।*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥*

ਪਰਮਾਤਮਾ ਦੀ ਮਿਹਰ ਸਾਰੀ ਮਾਨਵਤਾ ਤੇ ਹੈ ਅਤੇ ਇਸ ਮਾਨਵ-ਹਿਤੂ ਭੇਦ ਪ੍ਰਤੀ ਚੇਤੰਨ ਹੋ ਜਾਣਾ ਮਨੁਖ ਦਾ ਧਰਮ ਹੈ। ਮਨੁਖ ਅਤੇ ਪਰਮਾਤਮਾ ਦੇ ਅਟੁੱਟ ਰਿਸ਼ਤੇ ਦੇ ਨਾਲ ਨਾਲ ਪਰਮਾਤਮਾ ਦਾ ਜਿਹੜਾ ਸਰੂਪ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਉਘੜਦਾ ਹੈ, ਉਹ ਗੁਣਾਂ ਤੇ ਆਧਾਰਤ ਹੈ। ਪਰਮਾਤਮਾ ਦਾ ਸਤਿ ਤਾਂ ਸ਼ਕਤੀ ਰੂਪ ਹੋਣ ਵਿਚ ਹੈ। ਇਸਨੂੰ ਵੇਖਿਆ ਜਾਂ ਵਿਖਾਇਆ ਨਹੀਂ ਜਾ ਸਕਦਾ ਅਤੇ ਕੇਵਲ ਅਨੁਭਵ ਹੀ ਕੀਤਾ ਜਾ ਸਕਦਾ ਹੈ।

**ਗੁਰੂ** : ਗੁਰੂ ਸ਼ਬਦ ਦੇ ਅਰਥ ਵਖ ਵਖ ਪ੍ਰਸੰਗਾਂ ਵਿਚ ਵਖ ਵਖ ਹਨ। ਵਧੇਰੇ ਪ੍ਰਚਲਿਤ ਅਰਥਾਂ ਵਿਚ ਵਿਦਿਆ ਦੇਣ ਵਾਲੇ ਅਧਿਆਪਕ ਵਾਸਤੇ ਗੁਰੂ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ। ਪਰ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਗੁਰੂ ਸ਼ਬਦ ਦੀ ਵਰਤੋਂ ਜਿਨ੍ਹਾਂ ਅਰਥਾਂ ਵਿਚ

ਕੀਤੀ ਹੈ, ਉਹ ਪ੍ਰਚਲਿਤ ਨਾਲੋਂ ਬਿਲਕੁਲ ਵਖਰੇ ਹਨ। ਭਗਤ ਜੀ ਅਨੁਸਾਰ ਗੁਰੂ ਦੇ ਅਰਥ, ਅਗਿਆਨ ਦੂਰ ਕਰਨ ਵਾਲੇ ਦੇ ਅਤੇ ਸਤਿ ਨੂੰ ਹਿਰਦੇ ਵਿਚ ਵਸਾ ਦੇਣ ਵਾਲੇ ਦੇ ਹਨ। ਇਨ੍ਹਾਂ ਦੋਹਾਂ ਅਰਥਾਂ ਦਾ ਪ੍ਰਸੰਗ ਨਿਰੋਲ ਅਧਿਆਤਮਕ ਜਾਂ ਧਾਰਮਿਕ ਹੈ।

ਭਗਤ ਨਾਮਦੇਵ ਜੀ ਨੇ ਗੁਰੂ ਦੀ ਵਿਆਖਿਆ ਸਿਧੇ ਤੌਰ ਤੇ ਨਹੀਂ ਕੀਤੀ ਹੋਈ ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਦੀ ਵਿਆਖਿਆ ਕਰਦਿਆਂ ਦਸਿਆ ਹੈ ਕਿ ਜਿਸਨੇ ਪਾਰਬ੍ਰਹਮ ਨੂੰ ਜਾਣ ਲਿਆ ਹੈ, ਉਸਦਾ ਨਾਮ ਸਤਿਗੁਰੂ ਹੈ। ਇਹ ਮਾਨਵ ਦਾ ਪਰਮਾਤਮਾ ਰੂਪ ਹੋ ਜਾਣਾ ਹੈ :

*ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ॥*

ਭਗਤ ਨਾਮਦੇਵ ਜੀ ਇਨ੍ਹਾਂ ਅਰਥਾਂ ਦੇ ਬਿਲਕੁਲ ਨਜ਼ਦੀਕ ਹਨ। ਉਨ੍ਹਾਂ ਨੇ ਗੁਰੂ ਦੀ ਬੜੀ ਮਹਿਮਾ ਕੀਤੀ ਹੋਈ ਹੈ। ਭਗਤ ਜੀ ਦੀ ਸਭ ਤੋਂ ਵਡੀ ਅਰਦਾਸ ਇਹੀ ਹੈ ਕਿ ਗੁਰੂ-ਮਿਲਾਪ ਹੋ ਜਾਵੇ। ਉਨ੍ਹਾਂ ਮੁਤਾਬਿਕ ਗੁਰੂ ਹੀ ਇਕੋ ਇਕ ਸਹਾਰਾ ਅਤੇ ਸ਼ਕਤੀ ਹੈ, ਜਿਸ ਦੇ ਸੰਗ ਮਾਨਵ ਸੰਸਾਰ-ਸਾਗਰ ਨੂੰ ਸੌਖਿਆਂ ਪਾਰ ਕਰ ਸਕਦਾ ਹੈ। ਸਤਿਗੁਰੂ ਦੀ ਅਗਵਾਈ ਪ੍ਰਤੀ ਭਗਤ ਜੀ ਆਖਦੇ ਹਨ :

*ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥*
*ਪਾਰਿ ਉਤਾਰੇ ਕੇਸਵਾ ॥*

ਸੰਸਾਰ ਸਾਗਰ ਦੀ ਚੇਤਨਾ ਨਾਲ ਗੁਰੂ ਦੀ ਮਹੱਤਾ ਸਮਝ ਆ ਜਾਂਦੀ ਹੈ। ਸੰਸਾਰ ਇਸ ਲਈ ਸਾਗਰ ਹੈ ਕਿਉਂਕਿ ਇਸਨੂੰ ਸਮਝਣਾ ਮੁਸ਼ਕਲ ਹੈ। ਲਾਲਚ, ਕਮਜ਼ੋਰੀਆਂ, ਈਰਖਾਵਾਂ ਆਦਿ ਸੰਸਾਰ-ਸਾਗਰ ਦੀਆਂ ਲਹਿਰਾਂ ਹਨ। ਇਨ੍ਹਾਂ ਵਿਚ ਫਸੇ ਹੋਏ ਮਾਨਵ ਨੂੰ ਨ ਹੀ ਰਸਤਾ ਨਜ਼ਰ ਆਉਂਦਾ ਹੈ ਅਤੇ ਨ ਹੀ ਇਸ ਵਿਚੋਂ ਨਿਕਲ ਸਕਣ ਦਾ ਵਿਸ਼ਵਾਸ਼ ਬੱਝਦਾ ਹੈ। ਭਗਤ ਜੀ ਨੇ ਯਕੀਨ ਦੁਆਇਆ ਹੈ ਕਿ ਬਚਾਉ ਦੇ ਦੋ ਸਹਾਰੇ ਕਾਇਮ ਹਨ। ਨੰਬਰ ਇਕ ਪਰਮਾਤਮਾ ਦੀ ਮਿਹਰ ਹੈ ਅਤੇ ਦੂਸਰਾ ਸਹਾਰਾ ਗੁਰੂ ਦੀ ਸ਼ਰਨ ਜਾਣਾ ਹੈ। ਸ਼ਰਨ ਜਾਣ ਦਾ ਭਾਵ ਮਨ ਨੂੰ ਸਤਿਗੁਰੂ ਦੇ ਸਪੁਰਦ ਕਰ ਦੇਣਾ ਹੈ। ਮਨ ਦੀਆਂ ਕਮਜ਼ੋਰੀਆਂ ਨੂੰ ਗੁਣਾਂ ਵਿਚ ਤਬਦੀਲ ਕਰਨ ਦਾ ਇਹ ਇਕ ਸਮਰਥ ਸਾਧਨ ਹੈ। ਗੁਰੂ ਦੀ ਸ਼ਰਨ ਮਾਨਵ ਨੂੰ ਮੰਜ਼ਲ ਤਕ ਪਹੁੰਚਾ ਸਕਦੀ ਹੈ। ਸਤਿਗੁਰੂ ਦੀ ਸ਼ਰਨ ਉਹੀ ਜਾਂਦਾ ਹੈ ਜਿਸ ਤੇ ਪਰਮਾਤਮਾ ਮਿਹਰ ਕਰਦਾ ਹੈ :

*ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਦੀ ਸਰਨਾ ॥*
*ਕਹਤ ਨਾਮਦੇਉ ਇਹੁ ਬੀਚਾਰੁ ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥੩ ॥*

ਗੁਰੂ ਦੀ ਪ੍ਰਾਪਤੀ ਲਈ ਜਨਮ ਤੋਂ ਉਤਮਤਾ ਨੂੰ ਆਧਾਰ ਪਰਵਾਨ ਨਹੀਂ ਕੀਤਾ ਗਿਆ। ਅੱਜ ਤਾਂ ਜਾਤ ਪਾਤ ਦੇ ਵਿਰੁਧ ਧਾਰਨਾਂ ਦੀ ਗੱਲ ਆਮ ਲਗਦੀ ਹੈ ਪਰੰਤੂ ਜਿਸ ਵੇਲੇ ਭਗਤ ਨਾਮਦੇਵ ਜੀ ਗੁਰੂ ਦੀ ਗੱਲ ਕਰ ਰਹੇ ਸਨ, ਉਸ ਵੇਲੇ ਗੁਰੂ ਤਕ ਪਹੁੰਚ ਕਰਣ ਦਾ ਅਧਿਕਾਰ ਕੇਵਲ ਕੁਲੀਨ ਜਾਤੀਆਂ ਨੂੰ ਹੀ ਸੀ। ਇਥੋਂ ਤਕ ਕਿ ਭਗਤ ਨਾਮਦੇਵ ਜੀ ਨੂੰ ਵੀ ਨਿਮਨ ਜਾਤੀ ਦਾ ਹੋਣ ਕਰਕੇ ਮੰਦਰ ਵਿਚ ਜਾਣ ਦੀ ਆਗਿਆ ਨਹੀਂ ਮਿਲੀ ਸੀ। ਆਪਣੇ ਇਸ ਅਨੁਭਵ ਨੂੰ ਧਿਆਨ ਵਿਚ ਰਖਦਿਆਂ ਉਹ ਮਾਨਵ-ਕਲਿਆਨ ਵਾਸਤੇ ਗੁਰੂ ਦੇ ਮਹੱਤਵ ਦਾ ਬਖਾਨ ਕਰਦੇ ਹੋਏ ਲਿਖਦੇ ਹਨ ਕਿ ਛੀਂਬੇ ਦੇ ਘਰ ਜਨਮ ਲਿਆ ਹੈ। ਪਰ ਸਤਿਗੁਰੂ ਦਾ ਉਪਦੇਸ਼ ਚੰਗਾ ਲਗਣ ਕਰਕੇ ਪ੍ਰਭੂ-ਮਿਲਾਪ ਦੀ ਪ੍ਰਾਪਤੀ ਹੋਈ ਹੈ :

*ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥*
*ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨ ॥*

ਗੁਰੂ-ਮਿਲਣ ਦੀ ਨਿਸ਼ਾਨੀ ਇਹ ਦਸੀ ਗਈ ਹੈ ਕਿ ਵਿਅਕਤੀਗਤ ਵਿਸ਼ਵਾਸ਼ ਬਲਵਾਨ ਹੋ ਜਾਂਦਾ ਹੈ ਅਤੇ ਮਨ ਦੀਆਂ ਦੁਬਿਧਾਵਾਂ ਖਤਮ ਹੋ ਜਾਂਦੀਆਂ ਹਨ :

*ਸਾਈ ਪ੍ਰੀਤਿ ਜਿ ਆਪੇ ਲਾਏ ॥*
*ਗੁਰ ਪਰਸਾਦੀ ਦੁਬਿਧਾ ਜਾਏ ॥*

ਭਗਤ ਜੀ ਅਨੁਸਾਰ ਸਤਿਗੁਰੂ ਤੋਂ ਬਿਨਾਂ ਹੋਰ ਕੋਈ ਦੂਜੀ ਧਿਰ ਨਹੀਂ ਹੈ ਜਿਹੜੀ ਮਾਨਵ ਨੂੰ ਚਿੰਤਾਵਾਂ ਦੀ ਜਿਲ੍ਹਣ ਵਿਚੋਂ ਕਢ ਕੇ ਮੁਕਤ ਕਰ ਸਕੇ :

*ਸਤਿਗੁਰੁ ਮਿਲੈ ਤ ਸਹਸਾ ਜਾਈ।*
*ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥*

ਮਾਨਵ ਲਈ ਦੇਵ-ਗੁਣਾਂ ਦਾ ਮਾਲਕ ਬਣਨ ਲਈ ਹਉਮੈਂ ਨੂੰ ਦੂਰ ਕਰਨਾ ਜ਼ਰੂਰੀ ਹੈ। ਹਉਮੈਂ ਤੋਂ ਬਚਾਅ ਵਾਸਤੇ ਸਰੀਰਕ ਸਾਧਨਾ ਜਾਂ ਕਿਤਾਬੀ ਗਿਆਨ ਕੰਮ ਨਹੀਂ ਆਉਂਦੇ। ਗੁਰੂ ਦੀ ਸਿਖਿਆ ਹੀ ਇਕ ਅਜਿਹਾ ਸਾਧਨ ਹੈ, ਜਿਸਨੂੰ ਗ੍ਰਹਿਣ ਕਰ ਲੈਣ ਨਾਲ ਹਉਮੈਂ ਨਾਲ ਪੈਦਾ ਹੋਣ ਵਾਲੇ ਔਗੁਣਾਂ ਤੋਂ ਬਚਿਆ ਜਾ ਸਕਦਾ ਹੈ। ਸਿਟਾ ਇਹ ਕਢਿਆ ਹੈ ਕਿ ਸਤਿਗੁਰੂ ਦੀ ਸਿਖਿਆ ਤੋਂ ਪ੍ਰਾਪਤ ਹੋਣ ਵਾਲੇ ਸੁਭਾ ਨਾਲ, ਮਨੁਖ ਦੇਵਤਾ ਬਣ ਸਕਦਾ ਹੈ। ਸਤਿਗੁਰੂ ਵਲੋਂ ਬਖ਼ਸ਼ੀ ਹੋਈ ਬੁਧਿ ਅਜਿਹੀ ਦਵਾਈ ਹੈ, ਜਿਸ ਨਾਲ ਮਨੁਖ ਵੀ ਸਵਰਗ ਨੂੰ ਜਿੱਤ ਸਕਦਾ ਹੈ :

*ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥*
*ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥*

ਸਪੱਸ਼ਟ ਹੋਇਆ ਕਿ ਗੁਰੂ ਤੋਂ ਬਿਨਾਂ ਉਹ ਦ੍ਰਿਸ਼ਟੀ ਪ੍ਰਾਪਤ ਨਹੀਂ ਹੁੰਦੀ ਜਿਸ ਨਾਲ ਸਫਲ-ਜਨਮ ਵਾਲੇ ਮਾਰਗ ਦੇ ਪਾਂਧੀ ਹੋ ਸਕੀਦਾ ਹੈ। ਭਗਤ ਜੀ ਦਸਦੇ ਹਨ ਕਿ ਉਸਨੂੰ ਉਸਦੇ ਗੁਰੂ ਨੇ ਸਫਲ-ਜੀਵਨ ਵਾਲਾ ਬਣਾ ਦਿਤਾ ਹੈ। ਇਹ ਸਫਲਤਾ ਦੁਖਾਂ ਨੂੰ ਭੁਲਕੇ ਸੁਖਾਂ ਵਿਚ ਪਰਵੇਸ਼ ਕਰ ਜਾਣ ਦੀ ਹੈ। ਇਸ ਅਵਸਥਾ ਵਿਚ ਇਹ ਸਮਝ ਆ ਜਾਂਦੀ ਹੈ ਕਿ ਸਤਿਗੁਰੂ ਦੀ ਸੇਵਾ ਹੀ ਸਚੀ ਹੈ ਅਤੇ ਬਾਕੀ ਸਾਰੇ ਧੰਦਿਆਂ ਨਾਲ ਜੁੜੀ ਹੋਈ ਅਖੌਤੀ ਸੇਵਾ ਝੂਠ ਹੈ :

*ਸਫਲ ਜਨਮੁ ਮੋ ਕਉ ਗੁਰ ਕੀਨਾ॥*
*ਦੁਖ ਬਿਸਾਰਿ ਸੁਖ ਅੰਤਰਿ ਲੀਨਾ॥੧॥*
*ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥*
*ਰਾਮਨਾਮ ਬਿਨੁ ਜੀਵਨੁ ਮਨ ਹੀਨਾ॥੧॥ਰਹਾਉ॥*

ਭਗਤ ਨਾਮਦੇਵ ਜੀ ਨੇ ਜ਼ੋਰ ਦੇ ਕੇ ਦਸਿਆ ਹੈ ਕਿ ਗੁਰੂ ਦੀ ਸ਼ਰਨ ਵਿਚੋਂ ਹੀ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ। ਗੁਰੂ ਪ੍ਰਭੂ-ਨਾਮ ਦੀ ਚੇਤਨਾ ਬਖਸ਼ਦਾ ਹੈ ਅਤੇ ਗੁਰੂ ਹੀ ਪਾਰ-ਉਤਾਰਾ ਕਰਦਾ ਹੈ :

*ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ॥*
*ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ॥*

ਗੁਰੂ, ਨਾਮਦੇਵ ਜੀ ਮੁਤਾਬਿਕ ਪ੍ਰਭੂ ਤੇ ਮਨੁੱਖ ਵਿਚਕਾਰ ਪੁਲ ਦੀ ਨਿਆਈਂ ਹੈ। ਗੁਰੂ ਨੇ ਮਨੁਖ ਅੰਦਰ ਸੁਤੀਆਂ ਹੋਈਆਂ ਸੰਭਾਵਨਾਵਾਂ ਦਾ ਅਹਿਸਾਸ ਉਜਾਗਰ ਕਰਨਾ ਹੈ। ਗੁਰੂ ਸਰੀਰ ਨਹੀਂ ਹੈ, ਗੁਰੂ ਤਾਂ ਗੁਰੂ ਦੀ ਬਾਣੀ ਹੈ। ਗੁਰੂ ਤਕ ਮਾਨਵ ਨੇ ਖੁਦ ਪਹੁੰਚਣਾ ਹੈ। ਇਸ ਨਾਲ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਨੇ ਕਿਸੇ ਦੇਹਧਾਰੀ ਗੁਰੂ ਦੀ ਗੱਲ ਨਹੀਂ ਕੀਤੀ ਸਗੋਂ ਸੰਕਲਪ ਰੂਪ ਵਿਚ ਗੁਰੂ ਦੇ ਸਿਧਾਂਤਕ ਪ੍ਰਯੋਗ ਦਾ ਹੀ ਵਰਣਨ ਕੀਤਾ ਹੈ।

**ਨਾਮ ਸਿਮਰਨ** : ਮਾਨਵ ਨੂੰ ਆਪਣੇ ਜਿਹਾ ਬਨਾਉਣ ਵਾਸਤੇ ਗੁਰੂ ਜੋ ਸਾਧਨ ਦਸਦਾ ਹੈ, ਉਸਨੂੰ ਨਾਮ-ਸਿਮਰਨ ਦੀ ਸੰਗਿਆ ਦਿਤੀ ਗਈ ਹੈ। ਨਾਮ ਸਿਮਰਨ ਧਰਮ ਸਾਧਨਾ ਦਾ ਸਬਲ ਤੇ ਸਮਰਥ ਮਾਧਿਅਮ ਹੈ। ਭਗਤ ਨਾਮਦੇਵ ਜੀ ਨੇ ਨਾਮ ਸਿਮਰਨ ਨੂੰ ਪ੍ਰਭੂ-ਪ੍ਰਾਪਤੀ ਲਈ ਸਫਲ ਸਾਧਨ ਪਰਵਾਨ ਕੀਤਾ ਹੈ। ਨਾਮ ਸਿਮਰਨ ਬੌਧਿਕ ਚੇਤਨਾ ਨੂੰ ਸਮਰਪਨ ਜੁਗਤਿ ਵਿਚ ਤਬਦੀਲ ਕਰ ਦੇਂਦਾ ਹੈ। ਇਹ ਤਬਦੀਲੀ ਗੁਣਾਂ ਦਾ ਧਾਰਨੀ ਹੋ ਜਾਣ ਦੀ ਹੈ ਜਾਂ ਅਨੁਭਵ ਦੀ ਪੱਧਰ ਤੇ ਅੰਤਹ-ਪ੍ਰਕਾਸ਼ਨ ਦੀ ਕਹੀ ਜਾ ਸਕਦੀ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਨਾਮ ਸਿਮਰਨ ਨਾਲ ਇਹ ਸਮਝ ਆ ਜਾਂਦੀ ਹੈ ਕਿ ਮਾਨਵ ਹਸਤੀ ਦਾ ਆਦਰਸ਼ ਪਰਮਾਤਮਾ ਵਿਚ ਲੀਨ ਹੋ ਜਾਣਾ ਹੈ :

*ਨਾਮਦੇਇ ਸਿਮਰਨੁ ਕਰਿ ਜਾਨਾਂ।*
*ਜਗਜੀਵਨ ਸਿਉ ਜੀਉ ਸਮਾਨਾਂ।*

ਭਗਤ ਨਾਮਦੇਵ ਜੀ ਨੇ ਵਿਸ਼ਵਾਸ਼ ਪ੍ਰਗਟ ਕੀਤਾ ਹੋਇਆ ਹੈ ਕਿ ਜਿਨ੍ਹਾਂ ਜਿਨ੍ਹਾਂ ਨੇ ਨਾਮ ਸਿਮਰਨ ਕੀਤਾ ਹੈ, ਉਨਾਂ ਦੀ ਮਿਹਨਤ ਸਫਲ ਹੋਈ ਹੈ ਅਤੇ ਉਨ੍ਹਾਂ ਦੇ ਵਿਸ਼ਵਾਸ਼ ਨੂੰ ਫਲ ਲਗਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਮਿਹਨਤ ਕਰਨਾ ਮਾਨਵ ਦੇ ਵੱਸ ਵਿਚ ਜ਼ਰੂਰ ਹੈ ਪਰੰਤੂ ਸਿੱਟਾ ਮਨੁੱਖ ਦੇ ਹਥ ਵਿਚ ਨਹੀਂ ਹੈ। ਫਿਰ ਵੀ ਜਿਸ ਮਿਹਨਤ ਦੇ ਸਿੱਟੇ ਇਕ ਥਾਂ ਠੀਕ ਨਿਕਲ ਚੁਕੇ ਹੋਣ

ਉਹ ਮਿਹਨਤ ਨਿਹਫਲ ਨਹੀਂ ਜਾ ਸਕਦੀ। ਨਾਮ ਸਿਮਰਨ ਵਿਚ ਅਜਿਹੀ ਸ਼ਕਤੀ ਹੈ ਜਿਸਦੇ ਸਿੱਟੇ ਪਰਤੱਖ ਹੋ ਚੁਕੇ ਹਨ ਅਤੇ ਇਨ੍ਹਾਂ ਸਿੱਟਿਆਂ ਦਾ ਜ਼ਿਕਰ ਭਗਤ ਜੀ ਨੇ ਆਪਣੀ ਬਾਣੀ ਵਿਚ ਕੀਤਾ ਹੋਇਆ ਹੈ। ਨਾਮ ਸਿਮਰਨ ਨਾਲ ਜੁੜਿਆ ਕੋਈ ਵੀ ਮਾਨਵ ਅਜਿਹਾ ਨਹੀਂ ਹੈ, ਜਿਹੜਾ ਦੋਸ਼-ਮੁਕਤ ਨ ਹੋ ਗਿਆ ਹੋਵੇ। ਇਹ ਵਿਸ਼ਵਾਸ਼ ਭਗਤ ਜੀ ਨੇ ਇਸ ਤਰ੍ਹਾਂ ਪ੍ਰਗਟ ਕੀਤਾ ਹੋਇਆ ਹੈ :

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ।*

ਇਸੇ ਆਧਾਰ ਤੇ ਨਾਮ ਸਿਮਰਨ ਨੂੰ ਭਗਤ ਜੀ ਨੇ ਉਤਮ ਧਰਮ ਪਰਵਾਨ ਕੀਤਾ ਹੋਇਆ ਹੈ:

*ਹਰਿ ਕੋ ਨਾਮੁ ਲੈ ਊਤਮ ਧਰਮਾ॥*

ਭਗਤ ਜੀ ਨੇ ਨਾਮ ਸਿਮਰਨ ਨੂੰ ਉਸੇ ਤਰ੍ਹਾਂ ਦਾ ਆਸਰਾ ਵੀ ਪਰਵਾਨ ਕੀਤਾ ਹੋਇਆ ਹੈ, ਜਿਸਤਰ੍ਹਾਂ ਅੰਨ੍ਹੇ ਵਾਸਤੇ ਸੋਟੀ ਹੈ। ਇਹ ਆਸਰਾ ਆਪਣੀ ਮੰਜ਼ਲ ਵਲ ਵਧਦਿਆਂ, ਉੱਚੇ ਨੀਵੇਂ ਥਾਂ ਤੋਂ ਬਚ ਕੇ ਲੰਘਣ ਵਾਸਤੇ ਸਹਾਈ ਤਾਂ ਹੁੰਦਾ ਹੈ ਪਰ ਗਰੰਟੀਸ਼ੁਦਾ ਮਾਧਿਅਮ ਨਹੀਂ ਹੈ। ਇਕ ਪਾਸੇ ਇਹ ਆਸਰਾ ਹੈ ਅਤੇ ਦੂਜੇ ਪਾਸੇ ਜਨਮ ਨਾਲ ਜੀਵਨ ਵਿਚ ਪਰਵੇਸ਼ ਕਰ ਗਏ ਵਿਤਕਰਿਆਂ ਤੋਂ ਮੁਕਤੀ ਦਾ ਵੀ ਹੇਤੂ ਹੈ :

*ਹਰਿ ਹਰਿ ਕਰਤ ਜਾਤਿ ਕੁਲ ਹਰੀ।*
*ਸੋ ਹਰਿ ਅੰਧੁਲੇ ਕੀ ਲਾਕਰੀ।।*

ਨਾਮਦੇਵ ਜੀ ਨੇ ਮਾਨਵ ਨੂੰ ਜਾਤਾਂ, ਰੰਗਾਂ ਜਾਂ ਇਲਾਕਿਆਂ ਤੇ ਆਧਾਰਤ ਵੰਡਕੇ ਵੇਖਣ ਦਾ ਵਿਰੋਧ ਕੀਤਾ ਹੈ ਪਰੰਤੂ ਜਿਹੜੇ ਲੋਕ ਨਾਮ ਸਿਮਰਨ ਤੋਂ ਦੂਰ ਹਨ ਜਾਂ ਦੂਰ ਰਹਿਣਾ ਚਾਹੁੰਦੇ ਹਨ, ਉਨ੍ਹਾਂ ਨਾਲ ਕਿਸੇ ਕਿਸਮ ਦੀ ਸਾਂਝ ਰਖਣ ਤੋਂ ਇਨਕਾਰ ਕੀਤਾ ਹੋਇਆ ਹੈ। ਨਾਮਦੇਵ ਜੀ ਦਾ ਧੜਾ ਧਰਮ ਵਾਲਿਆਂ ਨਾਲ ਹੈ ਅਤੇ ਧਰਮ ਵਾਲੇ ਉਹ ਕੇਵਲ ਨਾਮ-ਸਿਮਰਨ ਵਿਚ ਵਿਸ਼ਵਾਸ਼ ਰਖਣ ਵਾਲਿਆਂ ਨੂੰ ਹੀ ਮੰਨਦਾ ਹੈ :

*ਜੋ ਨ ਭਜੰਤੇ ਨਾਰਾਇਣਾ॥*
*ਤਿਨਕਾ ਮੈ ਨ ਕਰਉ ਦਰਸਨਾ॥ ਰਹਾਉ॥*

ਨਾਮ ਸਿਮਰਨ ਤੋਂ ਮਹਿਰੂਮ ਮਾਨਵ ਅੰਨ੍ਹਾ, ਅਗਿਆਨੀ ਜਾਂ ਭਟਕਿਆ ਹੋਇਆ ਪਰਵਾਨ ਕਰ ਲਿਆ ਗਿਆ ਹੈ। ਭਗਤ ਜੀ ਨਾਮ ਸਿਮਰਨ ਨੂੰ ਅੰਨ੍ਹੇ ਦੀ ਡੰਗੋਰੀ ਦੇ ਨਾਲ ਨਾਲ ਨਿਆਸਰਿਆਂ ਦਾ ਆਸਰਾ ਅਤੇ ਨਿਓਟਿਆਂ ਦੀ ਓਟ ਵੀ ਆਖਦੇ ਹਨ :

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥ ਰਹਾਉ॥*

ਨਾਮ-ਸਿਮਰਨ ਵਾਸਤੇ ਭਗਤ ਜੀ ਨੇ ਇਕ ਸ਼ਰਤ ਵੀ ਰਖੀ ਹੋਈ ਹੈ। ਇਹ ਸ਼ਰਤ ਮਨ ਨੂੰ ਪਵਿਤਰ ਕਰਨ ਦੀ ਹੈ। ਪਵਿਤਰ ਕਰਨ ਦਾ ਅਰਥ ਮਨ ਨੂੰ ਖਾਲੀ ਕਰਨਾ ਹੈ। ਮਨ ਮੈਲ ਦੇ ਹੇਤੂ ਤੱਤਾਂ ਨਾਲ ਅਕਸਰ ਭਰਿਆ ਰਹਿੰਦਾ ਹੈ। ਖਾਲੀ ਹੋਣ ਦਾ ਭਰਮ ਕਈ ਵਾਰ ਹਉਮੈ ਹੀ ਹੁੰਦਾ ਹੈ। ਹਉਮੈ ਦੇ ਹੁੰਦਿਆਂ, ਨਾਮ ਮਨ ਅੰਦਰ ਨਹੀਂ ਟਿਕ ਸਕਦੇ ਸੋ ਭਗਤ ਜੀ ਆਖਦੇ ਹਨ ਕਿ ਜਦੋਂ ਤਕ ਮਨ ਹੀ ਪਵਿਤਰ ਨਹੀਂ ਹੈ ਤਦ ਤਕ ਸਿਮਰਨ ਜਾਂ ਜਾਪ ਕਰਨ ਦਾ ਕੋਈ ਲਾਭ ਪ੍ਰਾਪਤ ਨਹੀਂ ਹੋ ਸਕਦਾ :

*ਕਾਹੇ ਕਉ ਕੀਜੈ ਧਿਆਨੁ ਜਪੰਨਾ॥*
*ਜਬ ਤੇ ਸੁਧੁ ਨਾਹੀ ਮਨੁ ਅਪਨਾ॥*

ਮਨ ਨੂੰ ਠੀਕ ਰਾਹ ਤੇ ਤੋਰ ਲੈਣ ਦੇ ਜਿੰਨੇ ਸਾਧਨ ਸਿਆਣੇ ਲੋਕਾਂ ਨੇ ਸੁਝਾਏ ਹੋਏ ਹਨ, ਉਨ੍ਹਾਂ ਨੂੰ ਧਿਆਨ ਵਿਚ ਰਖਦੇ ਨਾਮਦੇਵ ਜੀ ਨੇ ਇਹੀ ਸਿੱਟਾ ਕਢਿਆ ਹੈ ਕਿ ਨਾਮ ਸਿਮਰਨ ਹੀ ਮਨ ਨੂੰ ਪਵਿਤਰ ਕਰਨ ਲਈ ਸਭ ਤੋਂ ਵਧੀਆ ਸਾਧਨ ਹੈ। ਨਾਲ ਹੀ ਇਹ ਵੀ ਦਸਿਆ ਹੈ ਕਿ ਨਾਮ ਸਿਮਰਨ ਹੋਰਨਾਂ ਤੇ ਰੋਅਬ ਪਾਉਣ ਲਈ ਜਾਂ ਵਿਖਾਵੇ ਲਈ ਨਹੀਂ ਕਰਨਾ ਚਾਹੀਦਾ। ਨਾਮ ਸਿਮਰਨ ਨਾਲ ਸੰਵਰਿਆ ਹੋਇਆ ਸੁਭਾ ਕਿਸੇ ਨੂੰ ਧੋਖਾ ਨਹੀਂ ਦੇਂਦਾ, ਕਿਸੇ ਦਾ ਦਿਲ ਨਹੀਂ ਦੁਖਾਉਂਦਾ ਅਤੇ ਕਿਸੇ ਦੇ ਰਾਹ ਵਿਚ ਰੁਕਾਵਟ ਨਹੀਂ ਬਣਦਾ। ਨਾਮਦੇਵ ਜੀ ਮੁਤਾਬਿਕ ਨਾਮ ਸਿਮਰਨ ਆਦਰਸ਼ ਵੀ ਹੈ, ਜੀਵਨ ਵੀ ਹੈ ਅਤੇ ਸਾਧਨ ਵੀ ਹੈ। ਇਨ੍ਹਾਂ ਤਿੰਨਾਂ ਦੀ ਸਮਸੂਰਤਾ ਜ਼ਰੂਰੀ ਹੈ। ਇਸਨੂੰ ਕੇਵਲ

ਮਨੁਖਾ-ਜੀਵਨ ਵਿਚ ਹੀ ਅਪਨਾਇਆ ਜਾ ਸਕਦਾ ਹੈ ਅਤੇ ਹਰੇਕ ਵਿਅਕਤੀ ਨੂੰ ਨਾਮ ਸਿਮਰਨ ਨਾਲ ਜੁੜਨ ਦੀ ਪੁਰਜ਼ੋਰ ਸਿਫਾਰਸ਼ ਨਾਮਦੇਵ ਜੀ ਨੇ ਕੀਤੀ ਹੋਈ ਹੈ। ਮਾਨਸ ਦੇਹੀ ਦੀ ਉਤਮਤਾ ਇਸ ਵਿਚ ਹੈ ਕਿ ਨਾਮ-ਸਿਮਰਨ ਕੇਵਲ ਮਾਨਸ ਦੇਹੀ ਵਿਚ ਹੀ ਸੰਭਵ ਹੈ।

ਨਾਮਦੇਵ ਜੀ ਦੀ ਸਿਖਿਆ ਦੇ ਜਿਨ੍ਹਾਂ ਤਿੰਨਾਂ ਥੰਮਾਂ ਪਰਮਾਤਮਾ, ਗੁਰੂ ਅਤੇ ਨਾਮ ਸਿਮਰਨ ਦਾ ਪਿਛੇ ਜ਼ਿਕਰ ਕੀਤਾ ਗਿਆ ਹੈ, ਇਸਦਾ ਕੇਂਦਰੀ ਬਿੰਦੂ ਮਾਨਵ ਹੀ ਹੈ। ਪਰਮਾਤਮਾ ਆਦਰਸ਼ ਹੈ, ਗੁਰੂ ਮਾਰਗ ਦਰਸ਼ਕ ਹੈ ਅਤੇ ਨਾਮ ਸਿਮਰਨ ਖੁਰਾਕ ਹੈ, ਜੋ ਮਾਰਗ ਤੇ ਚਲਦਿਆਂ ਆਦਰਸ਼ ਤਕ ਪਹੁੰਚਣ ਦੀ ਸਮਰਥਾ ਬਖਸ਼ਦੀ ਹੈ। ਭਗਤ ਨਾਮਦੇਵ ਜੀ ਨੇ ਜੋ ਕੁਝ ਲਿਖਿਆ ਹੈ, ਉਸ ਵਿਚ ਉਨ੍ਹਾਂ ਦਾ ਆਪਣਾ ਅਨੁਭਵ ਹੀ ਵਧੇਰੇ ਤੌਰ ਤੇ ਪ੍ਰਗਟ ਹੋਇਆ ਹੈ। ਭਗਤ ਜੀ ਬਾਰੇ ਜੋ ਤਥ ਪ੍ਰਾਪਤ ਹਨ ਉਨ੍ਹਾਂ ਵਿਚ ਇਹ ਸਤਿ ਨਿਹਿਤ ਹੈ ਕਿ ਭਗਤ ਨਾਮਦੇਵ ਜੀ ਨੇ ਜੋ ਕਹਿਆ, ਉਸਨੂੰ ਕਮਾਇਆ ਵੀ ਹੈ। ਸਮੇਂ ਦੇ ਹਾਕਮਾਂ ਨਾਲ ਭਗਤ ਜੀ ਦੇ ਸੰਬਾਦ ਵੀ ਹੋਏ ਸਨ। ਭਗਤ ਜੀ ਨੂੰ ਇਮਤਿਹਾਨ ਵਿਚ ਵੀ ਪੈਣਾ ਪਿਆ ਸੀ ਪਰੰਤੂ ਪ੍ਰਭੂ-ਕਿਰਪਾ ਸਦਕਾ ਉਹ ਸੁਰਖਰੂ ਹੁੰਦੇ ਰਹੇ ਸਨ। ਉਨ੍ਹਾਂ ਦੇ ਭਗਤ ਹੋਣ ਦਾ ਡੰਕਾ ਉਨ੍ਹਾਂ ਦੇ ਜਿਉਂਦੇ ਜੀਅ ਵਜ ਚੁਕਿਆ ਸੀ ਅਤੇ ਉਹ ਮਹਾਂਰਾਸ਼ਟਰ ਵਿਚ ਪੈਦਾ ਹੋਕੇ ਵੀ ਸਾਰੇ ਭਾਰਤ ਵਿਚ ਭਗਤ ਵਜੋਂ ਜਾਣੇ ਗਏ ਸਨ। ਉਨਾਂ ਬਾਰੇ ਭਗਤ ਕਬੀਰ ਜੀ ਦੀ ਇਕ ਟਿਪਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸ਼ਾਮਲ ਹੈ। ਇਸ ਟਿਪਣੀ ਪਿਛੇ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੀ ਮੁਲਾਕਾਤ ਨਾਲ ਸੰਬੰਧਤ ਕਥਾ ਵੀ ਹੈ। ਦੋਹਾਂ ਭਗਤਾਂ ਵਿਚ ਚਰਚਾ ਇਹ ਚਲ ਰਹੀ ਸੀ ਕਿ ਸੰਸਾਰ ਵਿਚ ਰਹਿੰਦਿਆਂ ਭਗਤ ਹੋਇਆ ਜਾ ਸਕਦਾ ਹੈ ਜਾਂ ਨਹੀਂ? ਭਗਤ ਕਬੀਰ ਜੀ ਨੇ ਇਸਨੂੰ ਇਸ ਤਰ੍ਹਾਂ ਲਿਖਿਆ ਹੈ ਕਿ ਕਈਆਂ ਨੂੰ ਦੁਨੀਆਂਦਾਰੀ ਮਾਇਆ ਦਾ ਮੋਹ ਲਗਦੀ ਹੈ। ਜਿਹੜੀ ਦੁਨੀਆਂਦਾਰੀ ਦਾ ਕੇਂਦਰੀ ਬਿੰਦੂ ਪ੍ਰਭੂ-ਪ੍ਰੀਤ ਹੈ, ਉਸ ਦੁਨੀਆਂਦਾਰੀ ਨੂੰ ਮਾਇਆ ਨਹੀਂ ਧਰਮ ਹੀ ਸਮਝਣਾ ਚਾਹੀਦਾ ਹੈ:

*ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥*
*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥*
*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥*

ਭਗਤ ਨਾਮਦੇਵ ਜੀ ਦੀ ਸਿਖਿਆ ਆਪਣੇ ਸੁਭਾ ਅਤੇ ਪ੍ਰਗਟਾਵੇ ਵਿਚ ਧਾਰਮਿਕ ਹੈ। ਉਨਾਂ ਮੁਤਾਬਿਕ ਪਰਮਾਤਮਾ ਦੇ ਸਨਮੁਖ ਰਹਿਣਾ ਮਾਨਵ ਵਾਸਤੇ ਜ਼ਰੂਰੀ ਹੈ ਪਰੰਤੂ ਇਹ ਸਨਮੁਖਤਾ ਬਾਹਰੋਂ ਪ੍ਰਾਪਤ ਨਹੀਂ ਹੁੰਦੀ ਸਗੋਂ ਮਾਨਵ ਨੇ ਆਪਣੇ ਅੰਦਰੋਂ ਪ੍ਰਾਪਤ ਕਰਨੀ ਹੈ। ਇਸ ਪ੍ਰਾਪਤੀ ਵਾਸਤੇ ਦੁਨੀਆ ਤਿਆਗਕੇ ਇਕਾਂਤਵਾਸੀ ਹੋਣ ਦੀ ਲੋੜ ਨਹੀਂ ਹੈ। ਇਹ ਪ੍ਰਾਪਤੀ ਤਾਂ ਵਿਸ਼ਵਾਸ਼ ਨਾਲ ਨਾਮ ਸਿਮਰਨ ਰਾਹੀਂ ਪ੍ਰਾਪਤ ਕੀਤੀ ਜਾ ਸਕਦੀ ਹੈ। ਗੁਰਮਤਿ ਚਿੰਤਨ ਦਾ ਤ੍ਰੈ-ਪਰਤੀ ਧਾਰਮਿਕ ਫਾਰਮੂਲਾ ਕਿਰਤ ਕਰਨੀ, ਨਾਮ ਜਪਨਾ ਅਤੇ ਵੰਡ ਛਕਨਾ, ਭਗਤ ਨਾਮਦੇਵ ਜੀ ਤੇ ਪੂਰੀ ਤਰ੍ਹਾਂ ਲਾਗੂ ਹੁੰਦਾ ਹੈ। ਉਨ੍ਹਾਂ ਨੇ ਆਪਣੇ ਜੀਵਨ ਅਤੇ ਸਿਖਿਆ ਵਿਚ ਇਨ੍ਹਾਂ ਤਿੰਨਾਂ ਨੂੰ ਇਕ ਦੂਜੇ ਦੇ ਪੂਰਕ ਵਜੋਂ ਅਪਨਾਇਆ ਹੋਇਆ ਸੀ। ਉਹ ਇਕ ਪਾਸੇ ਆਪਣਾ ਕਿੱਤਾ ਕਰਦੇ ਰਹੇ, ਨਾਮ ਸਿਮਰਨ ਨਾਲ ਵੀ ਨਿਰੰਤਰ ਜੁੜੇ ਰਹੇ ਅਤੇ ਹਰ ਕਿਸਮ ਦੇ ਲੋੜਵੰਦਾਂ ਦੇ ਕੰਮ ਵੀ ਆਉਂਦੇ ਰਹੇ। ਇਹੀ ਆਧਾਰ ਹਨ, ਜਿਨ੍ਹਾਂ ਨੂੰ ਧਿਆਨ ਵਿਚ ਰਖਦਿਆਂ, ਭਗਤ ਨਾਮਦੇਵ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਗਿਆ ਹੋਵੇਗਾ। ਇਸ ਬਾਣੀ ਦੇ ਆਧਾਰ ਤੇ ਸਾਬਤ ਹੋ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਦਾ ਜਨਮ ਮਹਾਂਰਾਸ਼ਟਰ ਵਿਚ ਹੋਇਆ ਸੀ ਅਤੇ ਅੰਤਮ ਸਮਾਂ ਪੰਜਾਬ ਦੇ ਪਿੰਡ ਘੁਮਾਣ ਜ਼ਿਲਾ ਗੁਰਦਾਸਪੁਰ ਵਿਚ ਬੀਤਿਆ ਸੀ। ਸਾਰਾ ਜੀਵਨ ਉਹ ਭਾਰਤ ਦੇ ਵਖ ਵਖ ਹਿੱਸਿਆਂ ਵਿਚ ਘੁੰਮਦੇ ਹੋਏ ਆਪਣੀਆਂ ਸਿਖਿਆਵਾਂ ਦਾ ਪਰਚਾਰ ਕਰਦੇ ਰਹੇ। ਇਸ ਸੰਖੇਪ ਵੇਰਵੇ ਤੋਂ ਬਾਅਦ ਇਹ ਪਰਵਾਨ ਕਰ ਲੈਣਾ ਕਿੰਤੂ ਮੁਕਤ ਹੋਵੇਗਾ ਕਿ ਭਗਤ ਨਾਮਦੇਵ ਜੀ ਦੀ ਸਿਖਿਆ ਦਾ ਗੁਰਮਤਿ ਚਿੰਤਨ ਨਾਲ ਕੋਈ ਵਿਰੋਧ ਨਹੀਂ ਹੈ। ਇਸ ਪੱਖ ਨੂੰ ਹੋਰ ਦ੍ਰਿੜ ਕਰਣ ਲਈ ਇਹ ਵੇਖਿਆ ਜਾ ਸਕਦਾ ਹੈ ਕਿ ਗੁਰਮਤਿ ਚਿੰਤਨ ਤੇ ਜਿਹੜੀਆਂ ਕਦਰਾਂ ਕੀਮਤਾਂ ਗੁਰਬਾਣੀ ਅਤੇ ਸਿੱਖ ਇਤਿਹਾਸ ਰਾਹੀਂ ਸਾਹਮਣੇ ਆਈਆਂ, ਉਨ੍ਹਾਂ ਦਾ ਸਮਰਪਨ ਭਗਤ ਨਾਮਦੇਵ ਜੀ ਦੀ ਉਸ ਬਾਣੀ ਵਿਚੋਂ ਹੋ ਜਾਂਦਾ ਹੈ, ਜਿਹੜੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਇਥੋਂ ਇਹ ਸਪਸ਼ਟ ਕਰ ਲੈਣਾ ਜ਼ਰੂਰੀ ਹੈ ਕਿ ਭਗਤ

ਨਾਮਦੇਵ ਜੀ ਦੇ ਨਾਮ ਨਾਲ ਜੁੜੀ ਹੋਈ ਜੋ ਕੱਚੀ ਬਾਣੀ ਮਿਲਦੀ ਹੈ, ਉਸਦੇ ਆਧਾਰ ਤੇ ਭਗਤ ਜੀ ਨੂੰ ਮੂਰਤੀ ਪੂਜ ਜਾਂ ਬੀਠਲ ਭਗਤ ਸਾਬਤ ਕਰਣ ਦੇ ਜੋ ਯਾਤਨ ਹੋ ਰਹੇ ਹਨ, ਉਨ੍ਹਾਂ ਦੀ ਪ੍ਰੋੜਤਾ ਭਗਤ ਨਾਮਦੇਵ ਜੀ ਦੀ ਉਸ ਬਾਣੀ ਵਿਚੋਂ ਨਹੀਂ ਹੁੰਦੀ, ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ ਅਤੇ ਪੱਕੀ ਬਾਣੀ ਕਹੀ ਜਾ ਸਕਦੀ ਹੈ।

ਸਿੱਖ ਚਿੰਤਨ ਨੇ ਧਰਮ ਚਿੰਤਨ ਦੇ ਪ੍ਰਸੰਗ ਵਿਚ ਜੋ ਯੋਗਦਾਨ ਪਾਇਆ ਹੈ, ਉਸ ਨਾਲ ਧਰਮ ਦੀਆਂ ਸਦਾ ਸੱਜਰੀਆਂ ਅਤੇ ਸਦਕਾਲੀਨ ਕੀਮਤਾਂ ਸਾਹਮਣੇ ਆਈਆ ਹਨ। ਇਨ੍ਹਾਂ ਕੀਮਤਾ ਦੇ ਵਿਸ਼ਵਾਰਥੀ ਸੁਭਾ ਦੇ ਬਾਵਜੂਦ, ਸਿਖ ਧਰਮ ਬਾਰੇ ਸਭ ਤੋਂ ਵੱਧ ਅਕਾਦਮਿਕ ਭ੍ਰਾਂਤੀਆ ਵੀ ਸਾਹਮਣੇ ਆਈਆਂ ਹਨ। ਇਨ੍ਹਾਂ ਭ੍ਰਾਂਤੀਆਂ ਦੇ ਸੁਚੇਤ ਅਤੇ ਅਚੇਤ ਕਾਰਣਾਂ ਦਾ ਲੇਖਾ ਜੋਖਾ ਇਸ ਸੰਪਾਦਕੀ ਦੇ ਘੇਰੇ ਵਿਚ ਨਹੀਂ ਆਉਂਦਾ ਪ੍ਰੰਤੂ ਗੁਰੂ ਸਾਹਿਬਾਨ ਅਤੇ ਭਗਤਾਂ ਨੂੰ ਲੈ ਕੇ ਜੋ ਬੇਲੋੜੀ ਚਰਚਾ ਕਦੇ ਕਦੇ ਛਿੜ ਪੈਂਦੀ ਹੈ, ਉਸ ਨੂੰ ਧਿਆਨ ਵਿਚ ਰੱਖ ਕੇ ਇਥੇ ਇਹ ਪ੍ਰਸੰਗ ਪ੍ਰਸਤੁਤ ਕੀਤਾ ਜਾ ਰਿਹਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਹੀ ਤਰ੍ਹਾਂ ਦੀਆਂ ਕਦਰਾਂ ਕੀਮਤਾਂ ਦੇ ਆਧਾਰ ਪ੍ਰਾਪਤ ਹਨ। ਪਰ ਇਸ ਵਲ ਸਿੱਖ ਅਕਾਦਮਿਕਤਾ ਦਾ ਧਿਆਨ ਘੱਟ ਗਿਆ ਹੈ। ਇਸੇ ਲਈ ਇਹ ਧਿਆਨ ਵਿਚ ਰੱਖ ਲਿਆ ਗਿਆ ਹੈ ਕਿ ਸਿੱਖ ਕੀਮਤਾਂ ਦੇ ਸਰੋਕਾਰਾਂ ਦਾ ਪ੍ਰਸੰਗ ਸਥਾਪਨ ਇਸ ਵੇਲੇ ਦੀ ਸਭ ਤੋਂ ਵੱਡੀ ਲੋੜ ਹੈ। ਇਸ ਵੇਲੇ ਦਾ ਭਾਵ ਸਿੱਖ ਮਾਨਸਿਕਤਾ ਵਿਚ ਪਰਵੇਸ਼ ਕਰ ਰਹੀ ਬਹੁਪਰਤੀ ਚੇਤਨਾ ਹੈ। ਸਿੱਖ ਚੇਤਨਾ ਦੇ ਮੂਲ ਸਰੋਕਾਰਾਂ ਨੂੰ ਹੀ ਸਿੱਖ ਕਦਰਾਂ ਕੀਮਤਾਂ ਦਾ ਆਧਾਰ ਪਰਵਾਨ ਕੀਤਾ ਜਾ ਰਿਹਾ ਹੈ। ਸਿੱਖ ਕੀਮਤਾਂ ਦਾ ਸਿੱਖ ਅਕਾਦਮਿਕ ਪ੍ਰਸੰਗ ਸਾਹਮਣੇ ਨਹੀਂ ਆ ਸਕਿਆ। ਏਸੇ ਕਰਕੇ ਸਿੱਖ ਕੀਮਤਾਂ ਦੇ ਇਤਿਹਾਸਕ ਪ੍ਰਕਾਸ਼ਨ ਦੀ ਵੀ ਕਦਰ ਨਹੀਂ ਹੋ ਸਕੀ।

ਅਕਾਦਮਿਕ ਦ੍ਰਿਸ਼ਟੀ ਤੋਂ ਕੀਮਤਾਂ ਦਾ ਸਬੰਧ ਆਮ ਆਦਮੀ ਨਾਲ ਹੈ। ਜਿਹੜੇ ਇਨਸਾਨ ਕਿਸੇ ਵੀ ਕਾਰਣ ਇਕਹਿਰੀ ਪ੍ਰਸਿਧੀ ਦੇ ਮਾਲਕ ਹੋ ਜਾਣ, ਉਹ ਕੀਮਤਾਂ ਤੋਂ ਪ੍ਰਭਾਵਿਤ ਹੋਣ ਜਾਂ ਕੀਮਤਾਂ ਨੂੰ ਪ੍ਰਭਾਵਿਤ ਕਰਣ ਦੀ ਸੀਮਾ ਪਾਰ ਕਰ ਜਾਂਦੇ ਹਨ। ਇਹ ਧਾਰਨਾ ਮਹਾ-ਪੁਰਖਾਂ ਅਤੇ ਮਹਾ-ਮਾਨਵਾਂ ਤੇ ਵਧੇਰੇ ਪੂਰੀ ਉਤਰਦੀ ਹੈ। ਮਹਾਂਪੁਰਖ ਕੀਮਤਾਂ ਦੀ ਸੀਮਾ ਤੋਂ ਮੁਕਤ ਹੋ ਜਾਂਦੇ ਹਨ। ਭਗਤ ਨਾਮਦੇਵ ਜੀ ਅਜਿਹੇ ਹੀ ਮਹਾਂਪੁਰਖ ਸਨ ਪਰ ਉਨਾਂ ਦੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਦੇ ਅਧਾਰ ਤੇ ਕਿਹਾ ਜਾ ਸਕਦਾ ਹੈ ਕਿ ਮਹਾਂਪੁਰਖ ਹੋਣ ਦੇ ਬਾਵਜੂਦ ਉਨ੍ਹਾਂ ਨੇ ਕੀਮਤਾਂ ਨੂੰ ਖੜੋਤ ਵਿਚ ਜਾਂ ਉਲਾਰਪੁਣੇ ਵੱਲ ਨਹੀਂ ਤੁਰਨ ਦਿਤਾ। ਵਿਆਖਿਆਤਮਿਕ ਦ੍ਰਿਸ਼ਟੀ ਤੋਂ ਕੀਮਤ, ਮਾਨਤਾ ਪ੍ਰਾਪਤ ਉਸਾਰੂ ਸੱਚ ਹੈ। ਕੀਮਤ ਦੀ ਚੇਤਨਾ ਦਾ ਅਰਥ ਠੀਕ ਜਾਂ ਗਲਤ ਦੀ ਚੇਤਨਾ ਤੱਕ ਸੀਮਤ ਨਹੀਂ ਹੈ। ਸੋ ਕੀਮਤ ਬਿਬੇਕ ਨਹੀਂ ਹੈ। ਭਾਵੇਂ ਬਿਬੇਕ ਦਾ ਕੀਮਤ ਨਿਰਧਾਰਨ ਵਿਚ ਮਹੱਤਵਪੂਰਨ ਯੋਗਦਾਨ ਹੈ। ਇਸੇ ਕਰਕੇ ਬਿਬੇਕੀ ਸੁਭਾ ਜਾਂ ਬਿਬੇਕੀ ਪਹੁੰਚ, ਕੀਮਤਾਂ ਦੀ ਪ੍ਰਸੰਗਕ ਪਛਾਣ ਅਤੇ ਪ੍ਰਸੰਗਕ ਸਥਾਪਨਾਂ ਵਾਸਤੇ ਸਹਾਈ ਤਾਂ ਹੈ ਹੀ, ਜ਼ਰੂਰੀ ਵੀ ਹੈ। ਕੀਮਤਾਂ ਦੇ ਨਿਰਧਾਰਨ ਵਾਸਤੇ, ਸੁਭਾ ਦੇ ਨਾਲ ਨਾਲ ਭਾਵਨਾਵਾਂ, ਇੱਛਾਵਾਂ, ਦਿਲਚਸਪੀਆਂ, ਨਿਸ਼ਾਨੇ, ਲੋੜਾਂ ਅਤੇ ਅਮਲ ਵੀ ਹਿੱਸਾ ਪਾਉਂਦੇ ਰਹਿੰਦੇ ਹਨ। ਸੋ ਕੀਮਤਾਂ ਮਾਨਸਿਕਤਾ ਨੂੰ ਘੜਣ ਵਾਸਤੇ ਅਹਿਮ ਭੂਮਿਕਾ ਨਿਭਾਉਂਦੀਆਂ ਹਨ। ਕੀਮਤਾਂ ਦਾ ਸੰਬੰਧ ਜ਼ਿੰਦਗੀ ਨਾਲ ਜੁੜੇ ਹੋਏ ਹਰ ਖੇਤਰ ਨਾਲ ਹੈ। ਪਰ ਇਥੇ ਕੀਮਤਾਂ ਦਾ ਸੰਬੰਧ ਧਰਮ ਸ਼ਾਸਤ੍ਰ, ਗਿਆਨ, ਅਧਿਆਤਮ ਅਤੇ ਧਰਮ ਨਾਲ ਮੰਨਿਆ ਜਾ ਰਿਹਾ ਹੈ। ਕੀਮਤ, ਪ੍ਰਾਪਤ ਨੂੰ ਨਾਲ ਲੈਕੇ ਤੁਰਦੀ ਹੈ ਪਰੰਤੂ ਪ੍ਰਾਪਤ ਤਕ ਸੀਮਿਤ ਹੋਣ ਦਾ ਕੀਮਤ ਨੂੰ ਕੋਈ ਬੰਧਨ ਨਹੀਂ ਹੈ। ਕੀਮਤ ਦਾ ਰੁਖ ਕੀ ਹੋਣਾ ਚਾਹੀਦਾ ਹੈ, ਇਹ ਪ੍ਰਸ਼ਨ ਸਦਾ ਕਾਇਮ ਰਹਿੰਦਾ ਹੈ? ਕੀਮਤ ਵਾਪਰ ਗਏ ਤੋਂ ਪ੍ਰਭਾਵਿਤ ਤਾਂ ਹੁੰਦੀ ਹੈ, ਪਰੰਤੂ ਵਾਪਰ ਗਏ ਨੂੰ ਸਮੁੱਚ ਵਿਚ ਪਰਵਾਨ ਕਰਨ ਵਾਸਤੇ ਮਜਬੂਰ ਨਹੀਂ ਹੈ। ਜਿਨ੍ਹਾਂ ਕੀਮਤਾਂ ਤੇ ਵਾਪਰ ਗਏ ਦਾ ਬੋਝ ਹੋਵੇ ਜਾਂ ਜਿਹੜੀਆਂ ਕੀਮਤਾਂ ਵਾਪਰ ਗਏ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੋ ਸਕਦੀਆਂ, ਉਹ ਉਂਘਲਈ ਮਾਹੌਲ ਦਾ ਸ਼ਿਕਾਰ ਹੋ ਜਾਂਦੀਆਂ ਹਨ। ਇਹ ਕੀਮਤਾਂ ਦਾ ਖੜੋਤਮੁਖੀ ਹੋ ਜਾਣਾ ਹੈ। ਕੀਮਤਾਂ ਦੇ ਮੁਲਾਂਕਣ ਤੋਂ ਕੀਮਤਾਂ ਦੇ ਵਾਰਸਾਂ ਦੇ ਸੁੱਤੇ ਹੋਣ ਜਾਂ ਜਾਗਦੇ ਹੋਣ ਦਾ ਪਤਾ ਲੱਗ ਜਾਂਦਾ ਹੈ। ਕੀਮਤਾਂ ਦਾ ਵਾਰਸ ਹੋਣ ਵਾਸਤੇ ਪਾਤਰਤਾ ਜ਼ਰੂਰੀ ਹੈ। ਜਿਹੜੇ ਵਾਰਸ ਕੀਮਤਾਂ ਦੇ ਹਾਣੀ ਨਹੀਂ ਹੋ ਸਕਦੇ, ਉਹ ਥਿੜਕ ਜਾਂਦੇ ਹਨ ਤੇ ਮਾਰ ਖਾ ਜਾਂਦੇ ਹਨ।

ਇਹ ਗੱਲ ਭਗਤ ਨਾਮਦੇਵ ਜੀ ਦੀਆਂ ਸਮਕਾਲੀਨ ਸਥਿਤੀਆਂ ਤੋਂ ਪ੍ਰਗਟ ਹੋ ਜਾਂਦੀ ਹੈ।

ਭਗਤ ਜੀ ਨੇ ਰਿਸ਼ੀ ਸੋਚ ਤੇ ਆਧਾਰਤ ਕੀਮਤਾਂ ਦਾ ਵਿਰੋਧ ਕੀਤਾ ਸੀ। ਉਨ੍ਹਾਂ ਨੇ ਦੇਹਧਾਰੀ ਸਰਦਾਰੀ ਅਧੀਨ ਜਨਮ ਤੋਂ ਉਤਮਤਾ ਨੂੰ ਮਾਨਤਾ ਨਹੀਂ ਦਿਤੀ ਸੀ। ਵੇਦ ਨੂੰ ਪਰਮਾਣ ਮੰਨਣ ਤੋਂ ਵੀ ਉਹ ਇਨਕਾਰੀ ਸਨ। ਉਨ੍ਹਾਂ ਵਾਸਤੇ ਧਾਰਮਿਕ ਕੀਮਤਾਂ ਹੀ ਮੁਖ ਸਨ ਅਤੇ ਉਨ੍ਹਾਂ ਨੇ ਧਰਮੀ ਅਤੇ ਅਧਰਮੀ ਦੋ ਵਰਗਾਂ ਨੂੰ ਹੀ ਮਾਨਤਾ ਦਿਤੀ ਹੋਈ ਸੀ। ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਜਿਨ੍ਹਾਂ ਦਾ ਅਕਾਲ ਪੁਰਖ ਵਿਚ ਵਿਸ਼ਵਾਸ਼ ਨਹੀਂ ਹੈ, ਉਨ੍ਹਾਂ ਨਾਲ ਕੋਈ ਵਾਸਤਾ ਰਖੇ ਜਾਣ ਦੀ ਲੋੜ ਵੀ ਨਹੀਂ ਹੈ :

*ਜੋ ਨ ਭਜੰਤੇ ਨਾਰਾਇਣਾ॥*
*ਤਿਨ ਕਾ ਮੈ ਨ ਕਰਉ ਦਰਸਨਾ॥* (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, ੧੧੬੩)

ਕਦਰਾਂ ਕੀਮਤਾਂ ਦਾ ਜੋ ਵਿਆਖਿਆ ਪ੍ਰਸੰਗ ਪ੍ਰਸਤੁਤ ਕੀਤਾ ਜਾ ਰਿਹਾ ਹੈ, ਇਸ ਨਾਲ ਸੰਬੰਧਤ ਗਿਆਨ ਮਾਡਲਾਂ ਦੀਆਂ ਅੰਤਰ ਦ੍ਰਿਸ਼ਟੀਆਂ ਗੁਰਬਾਣੀ ਵਿਚ ਕਾਇਮ ਹਨ। ਇਨ੍ਹਾਂ ਦੇ ਪ੍ਰਗਟਾਵੇ ਦਾ ਅੰਦਾਜ਼ਾ ਕਿਸੇ ਵੀ ਧਰਮ ਚਿੰਤਨ ਨਾਲ ਸੰਬੰਧਤ ਇਨ੍ਹਾਂ ਤਿੰਨ ਮੁਢਲੇ ਅਦਾਰਿਆਂ ਤੋਂ ਲਾਇਆ ਜਾ ਸਕਦਾ ਹੈ :

1. ਪ੍ਰਾਇਮਰੀ ਸਿਖਿਆ
2. ਪਰਿਵਾਰਕ ਇਕਾਈ
3. ਧਰਮ ਸਥਾਨ

ਇਨ੍ਹਾਂ ਤਿੰਨਾਂ ਦੀ ਕੇਂਦਰੀਅਤਾ ਮਾਨਵ ਦੀ ਕੋਮਲ ਮਾਨਸਿਕਤਾ ਨੂੰ ਪਰਵਾਨ ਕੀਤਾ ਜਾ ਸਕਦਾ ਹੈ। ਇੰਨ੍ਹਾਂ ਉਤੇ ਪ੍ਰਭਾਵ ਛੇਤੀ ਵੀ ਪੈਂਦਾ ਹੈ ਅਤੇ ਦੇਰ ਪਾ ਵੀ ਹੁੰਦਾ ਹੈ। ਇੰਨਾਂ ਤਿੰਨਾਂ ਬਾਰੇ ਗੁਰਬਾਣੀ ਵਿਚ ਸਪਸ਼ਟ ਆਦੇਸ਼ ਕੀਤਾ ਹੋਇਆ ਹੈ। ਪ੍ਰਾਇਮਰੀ ਸਿਖਿਆ ਦੀਆਂ ਜੜ੍ਹਾਂ, ਉਸ ਸਭਿਆਚਾਰ, ਉਸ ਭਾਸ਼ਾ ਅਤੇ ਉਨ੍ਹਾਂ ਕਦਰਾਂ ਕੀਮਤਾਂ ਵਿਚ ਹੋਣੀਆਂ ਚਾਹੀਦੀਆਂ ਹਨ, ਜਿਹੜੀਆਂ ਕੋਮਲ ਮਾਨਸਿਕਤਾ ਵਾਲੇ ਭਾਈਚਾਰੇ ਨਾਲ ਜੁੜੀਆਂ ਹੋਈਆਂ ਹੋਣ। ਇਸਦਾ ਨਿਸ਼ਾਨਾ ਇਹ ਦਸਿਆ ਹੈ :

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, ੩੫੬)*

ਪ੍ਰਾਇਮਰੀ ਸਿਖਿਆ ਦੇ ਨਾਲ ਨਾਲ ਪਰਿਵਾਰਕ ਇਕਾਈ ਨੂੰ ਨਰੋਆ ਅਤੇ ਸੰਤੁਲਿਤ ਹੋਣਾ ਚਾਹੀਦਾ ਹੈ। ਇਸ "ਹੈ" ਅਤੇ "ਹੋਣਾ ਚਾਹੀਦਾ ਹੈ" ਦੇ ਸਮਾਜ ਵਿਗਿਆਨਕ ਕੀਮਤ-ਪ੍ਰਸੰਗ ਨੂੰ ਸਥਾਪਤ ਕਰਣ ਵਿਚ ਧਰਮ ਸਥਾਨ ਦਾ ਹੀ ਰੋਲ ਹੈ। ਹੁਣ ਇਹ ਰੋਲ ਤਿੰਨਾਂ ਹੀ ਥਾਵਾਂ ਤੇ ਰੋਲ-ਘਚੋਲ ਬਣਦਾ ਜਾ ਰਿਹਾ ਹੈ। ਇਸ ਦੀ ਜ਼ਿੰਮੇਵਾਰੀ ਨਿਰਧਾਰਤ ਕਰਣ ਨਾਲ, ਸਿੱਖ ਕਦਰਾਂ ਕੀਮਤਾਂ ਦਾ ਆਧੁਨਿਕ ਪ੍ਰਸੰਗ ਸਥਾਪਤ ਕਰਣ ਵਿਚ ਸਹਾਇਤਾ ਮਿਲ ਸਕਦੀ ਹੈ। ਏਸੇ ਵਿਚੋਂ ਇਸ ਪ੍ਰਸ਼ਨ ਦਾ ਉਤਰ ਵੀ ਲਭ ਜਾਵੇਗਾ ਕਿ ਸੁਹਿਰਦ-ਮਾਨਸਿਕਤਾ ਦੀ ਥਾਂ ਖੰਡਿਤ, ਉਲਾਰ ਅਤੇ ਲਟਕਾਅ ਵਾਲੀ ਮਾਨਸਿਕਤਾ ਕਿਉਂ ਪੈਦਾ ਹੋ ਰਹੀ ਹੈ? ਸਪਸ਼ਟ ਹੈ ਕਿ ਚੇਤਨਾ ਦੀ ਪੱਧਰ ਤੇ ਸਪਸ਼ਟਤਾ ਅਤੇ ਸਮਰਥਾ ਦੀ ਘਾਟ ਕਾਰਣ ਇਹ ਸਭ ਕੁਛ ਵਾਪਰ ਰਿਹਾ ਹੈ। ਭਗਤ ਨਾਮਦੇਵ ਜੀ ਨੇ ਮਾਨਵ ਚੇਤਨਾ ਅੰਦਰ ਸੁੱਤੀਆਂ ਭਾਵਨਾਵਾਂ ਨੂੰ ਜਗਾਉਣ ਲਈ ਮਾਡਲ ਪ੍ਰਸਤੁਤ ਕੀਤਾ ਹੋਇਆ ਹੈ। ਇਹੀ ਮਾਡਲ ਗੁਰਮਤਿ ਮਾਡਲ ਦੇ ਤੌਰ ਤੇ ਪ੍ਰਚਲਿਤ ਅਤੇ ਪਰਵਾਨਤ ਹੈ।

ਕੀਮਤਾਂ ਦੇ ਵਿਆਖਿਆਤਮਕ ਵਿਵਰਣ ਨਾਲ ਜਿਹੜੇ ਸਰੋਕਾਰ, ਤੱਤ ਰੂਪ ਵਿਚ ਉਪਰ ਦਰਸਾਏ ਗਏ ਹਨ, ਸਿੱਖ ਧਰਮ ਇਨ੍ਹਾਂ ਤੇ ਨ ਕੇਵਲ ਪੂਰਾ ਉਤਰਦਾ ਹੈ, ਸਗੋਂ ਇਨ੍ਹਾਂ ਸਤਿ-ਤੱਤਾਂ ਦਾ ਇਕ ਸੇਧ ਵਿਚ ਮਾਰਗ ਦਰਸ਼ਨ ਵੀ ਕਰਦਾ ਹੈ। ਇਸੇ ਨੂੰ ਸਦ-ਸਮਕਾਲੀਨਤਾ ਆਖਿਆ ਜਾ ਸਕਦਾ ਹੈ। ਇਸਦੇ ਬਾਵਜੂਦ ਸਿੱਖ ਕੀਮਤਾਂ ਦਾ ਪ੍ਰਕਾਸ਼ਨ ਰੁਕਿਆ ਹੋਇਆ ਹੈ। ਇਸ ਰੁਕਾਵਟ ਨਾਲ ਜੁੜੇ ਹੋਏ ਪ੍ਰਸ਼ਨਾਂ ਦੀਆਂ ਜੜ੍ਹਾਂ, ਵਰਤਮਾਨ ਸਿਆਸੀ ਢਾਂਚੇ ਵਿਚੋਂ ਵੀ ਲਭੀਆਂ ਜਾ ਸਕਦੀਆਂ ਹਨ। ਪਰ ਵਰਤਮਾਨ ਸਿਆਸੀ ਢਾਂਚੇ ਤੋਂ ਮੁਕਤ, ਬਦੇਸ਼ਾਂ ਵਿਚ ਵਸਿਆ ਸਿੱਖ ਭਾਈਚਾਰਾ ਵੀ ਕੀਮਤਾਂ ਵਿਚ ਪਰਵੇਸ਼ ਕਰ ਰਹੀ ਖੜੋਤ ਦਾ ਸ਼ਿਕਾਰ ਹੋ ਰਿਹਾ ਹੈ। ਸੋ ਕਿਹਾ ਜਾ ਸਕਦਾ ਹੈ ਕਿ ਕੀਮਤ ਨਿਰਮਾਣ ਦੇ ਆਧੁਨਿਕ ਜਾਂ ਵਰਤਮਾਨ ਸਰੋਕਾਰਾਂ ਵਿਚ ਸਿਆਸਤ ਨੂੰ ਕੇਂਦ੍ਰੀਅਤਾ ਪ੍ਰਾਪਤ ਹੋ ਗਈ ਹੈ। ਭਾਰਤ ਦਾ ਆਧੁਨਿਕੀਕਰਣ ਤਾਂ ਭਾਰਤ ਦੀ ਆਜ਼ਾਦੀ ਤੋਂ ਢੇਰ ਚਿਰ ਪਹਿਲਾਂ ਹੀ ਸ਼ੁਰੂ ਹੋ ਗਿਆ ਸੀ। ਇਹ ਵੀ ਭਾਰਤੀ ਮਾਨਸਿਕਤਾ ਵਿਚੋਂ ਸੁਤੇ ਪੈਦਾ ਨਹੀਂ ਹੋਇਆ ਸੀ ਸਗੋਂ ਪਛਮੀ ਪ੍ਰਭਾਵ ਵਜੋਂ ਹੀ ਗ੍ਰਹਿਣ

ਕੀਤਾ ਗਿਆ ਸੀ। ਜਿਹੜਾ ਪ੍ਰਭਾਵ ਹੀਣ-ਭਾਵ (inferiority complex) ਰਾਹੀਂ ਮਾਨਸਿਕਤਾ ਵਿਚ ਪਰਵੇਸ਼ ਕਰ ਜਾਏ ਜਾਂ ਵਕਤੀ ਲਾਭ ਹਿੱਤ ਵਿਵਹਾਰ ਦੀ ਪਧੱਰ ਤੇ ਪਰਵਾਨ ਕਰ ਲਿਆ ਜਾਵੇ, ਉਹ ਸਿਹਤਮੰਦ ਕੀਮਤਾਂ ਦੇ ਨਿਰਮਾਣ ਵਿਚ ਰੁਕਾਵਟ ਸਾਬਤ ਹੋ ਜਾਂਦਾ ਹੈ। ਸਿੱਖ ਚਿੰਤਨ ਇਸ ਵੇਲੇ ਇਸ ਸਥਿਤੀ ਵਿਚੋਂ ਲੰਘ ਵੀ ਰਿਹਾ ਹੈ ਅਤੇ ਉਨਤ ਹੋਣ ਲਈ ਕੋਸ਼ਿਸ਼ ਵੀ ਕਰ ਰਿਹਾ ਹੈ। ਪਰ ਇਸ ਨੂੰ ਵਿਵਹਾਰ ਦੀ ਪੱਧਰ ਤੇ ਅਮਲ ਵਿਚ ਲਿਆਂਦੇ ਜਾਣ ਦੀ ਵੀ ਲੋੜ ਹੈ। ਭਾਰਤ ਵਿਚ ਪਰਵੇਸ਼ ਕੀਤੀ ਆਧੁਨਿਕਤਾ ਗੁਰਮਤਿ ਅਨੁਸਾਰ ਹੋ ਹੀ ਨਹੀਂ ਸਕਦੀ ਸੀ। ਇਸਦੇ ਕਾਰਣਾਂ ਵਿਚ ਅੰਤਰ ਰਾਸ਼ਟਰੀ ਸਿਧਾਂਤਕ ਗੁਟਬੰਦੀਆਂ ਤੋਂ ਇਲਾਵਾ ਭਾਰਤ ਵਿਚ ਪ੍ਰਚਲਿਤ ਵਿਦਿਅਕ ਢਾਂਚੇ ਨੇ ਵੀ ਯਥਾਯੋਗ ਹਿੱਸਾ ਪਾਇਆ ਹੈ। ਇਹ ਸਾਰੀਆਂ ਪਰਤਾਂ ਹੁਣ ਭਾਰਤ ਦੀ ਵਰਤਮਾਨ ਸਿਆਸੀ ਪ੍ਰਕ੍ਰਿਆ ਵਿਚ ਸ਼ਾਮਲ ਹੋ ਗਈਆਂ ਹਨ। ਇਸ ਬਾਰੇ ਸੰਖੇਪ ਚਰਚਾ ਪ੍ਰਸੰਗਯੁਕਤ ਹੋਵੇਗੀ ਕਿਉਂਕਿ ਇਸ ਨਾਲ ਸਿੱਖ ਕਦਰਾਂ ਕੀਮਤਾਂ ਦੇ ਰੁਕੇ ਹੋਣ ਦੀ ਗੱਲ ਸਮਝ ਆ ਸਕਦੀ ਹੈ।

ਜਦੋਂ ਭਾਰਤ ਦੇ ਵਿਧਾਨਕ ਢਾਂਚੇ ਦੀ ਕਲਪਨਾ ਅਤੇ ਸਿਰਜਨਾ ਹੋ ਰਹੀ ਸੀ ਤਾਂ ਉਸ ਵੇਲੇ 1928 ਵਿਚ ਪ੍ਰੋ. ਪੂਰਨ ਸਿੰਘ ਨੇ ਇਸ ਨੂੰ ਬਹੁਗਿਣਤੀ ਅਰਾਜਕਤਾ (inferiority complex) ਦੀ ਸੰਗਿਆ ਦਿਤੀ ਸੀ। ਪ੍ਰੋਫੈਸਰ ਪੂਰਨ ਸਿੰਘ ਦਾ ਵਿਚਾਰ ਸੀ ਕਿ ਇਹ ਢਾਂਚਾ ਭਾਰਤੀ ਪ੍ਰਸੰਗ ਵਿਚ ਸਿਹਤਮੰਦ ਕੀਮਤਾਂ ਦੇ ਨਿਰਮਾਣ ਵਿਚ ਬਾਧਕ ਸਾਬਤ ਹੋਵੇਗਾ। ਇਸਦੇ ਕਾਰਣਾਂ ਵਿਚ ਇਕ ਕਾਰਣ ਉਨ੍ਹਾਂ ਨੇ ਇਹ ਵੀ ਗਿਣਿਆ ਸੀ ਕਿ ਜਿਵੇਂ ਜਿਵੇਂ ਘੱਟ ਗਿਣਤੀਆਂ ਵਿਚ ਬੇਗਾਨਗੀ ਅਤੇ ਅਸੁਰਖਿਅਤਾ ਦਾ ਅਹਿਸਾਸ ਵਧਦਾ ਜਾਵੇਗਾ, ਤਿਵੇਂ ਤਿਵੇਂ ਸੂਬਿਆਂ ਨੂੰ ਖੁਦਮੁਖਤਿਆਰੀ ਦਾ ਰਾਹ ਅਖਤਿਆਰ ਕਰਣ ਵਾਸਤੇ ਮਜਬੂਰ ਹੋਣਾ ਪਵੇਗਾ। ਇਸੇ ਨੂੰ ਪ੍ਰੋਫੈਸਰ ਪੂਰਨ ਸਿੰਘ ਨੇ ਕੌਮੀਅਤ ਦਾ ਝੰਡਾ ਬੁਲੰਦ ਕਰਣ ਦੀ ਮਜਬੂਰੀ ਆਖਿਆ ਸੀ ਅਤੇ ਇਸੇ ਵਿਚ ਹੀ ਭਾਰਤੀ ਅਖੰਡਤਾ ਨੂੰ ਖਤਰਾ ਪਰਵਾਨ ਕੀਤਾ ਸੀ। ਪ੍ਰੋਫੈਸਰ ਜੀ ਦੀ ਭਵਿਖਬਾਣੀ ਦਾ ਮੁੱਢ ਪਾਕਿਸਤਾਨ ਦੀ ਕਾਇਮੀ ਨਾਲ ਬੱਝ ਗਿਆ ਸੀ ਅਤੇ ਵਰਤਮਾਨ ਵਿਚ ਇਹ ਭਾਰਤੀ ਸਿਆਸਤਦਾਨ ਦਾ ਮਨਭਾਉਂਦਾ ਵਿਸ਼ਾ ਬਣ ਗਿਆ ਹੈ। ਸਤਿਆ ਪ੍ਰਾਪਤੀ ਦੇ ਹੱਥ ਕੰਡੇ ਇਸੇ ਦਾ ਸਿੱਟਾ ਹਨ। ਧਰਮ ਪ੍ਰਧਾਨ ਦੇਸ਼ ਵਿਚ, ਲਾਗੂ ਕੀਤੇ ਗਏ ਭਾਰਤੀ ਵਿਧਾਨ ਵਿਚ, ਧਰਮ-ਨਿਰਪੇਖਤਾ ਦੀ ਸ਼ਮੂਲੀਅਤ ਨੇ, ਰਹਿੰਦੀ ਕਸਰ ਵੀ ਪੂਰੀ ਕਰ ਦਿਤੀ ਹੈ। ਬਹੁ-ਗਿਣਤੀ ਦੇ ਧਰਮ ਨੂੰ ਛੱਡ ਕੇ ਬਾਕੀ ਸਾਰੀਆਂ ਘੱਟ ਗਿਣਤੀਆਂ ਦੇ ਧਰਮਾਂ ਦਾ ਇਹ ਹਾਲ ਹੋ ਗਿਆ ਹੈ ਕਿ ਬਾਪ ਨੂੰ ਬਾਪ ਕਹਿਣਾ ਵੀ ਕੁਨਬਾ ਪਰਵਰੀ ਲੱਗਣ ਲੱਗ ਪਿਆ ਹੈ। ਦੇਸ਼ ਭਗਤੀ ਦੀ ਵਿਆਖਿਆ ਦਾ ਵੀ ਸਿਆਸੀਕਰਣ ਹੋ ਗਿਆ ਹੈ। ਅਜਿਹੀ ਹਾਲਤ ਵਿਚ ਧਰਮ ਪਰਾਇਣ ਕੀਮਤਾਂ ਦੇ ਹਸ਼ਰ ਬਾਰੇ ਅੰਦਾਜ਼ਾ ਲਾਉਣਾ ਕੋਈ ਮੁਸ਼ਕਲ ਨਹੀਂ ਹੈ।

ਇਹੋ ਜਿਹੇ ਹਾਲਾਤ ਵਿਚ ਹੀ ਭਗਤੀ ਲਹਿਰ ਪੈਦਾ ਹੋਈ ਸੀ। ਭਗਤ ਨਾਮਦੇਵ ਜੀ ਨੂੰ ਆਪਣੇ ਹੀ ਖਿੱਤੇ ਵਿਚ ਅਛੂਤ ਅਤੇ ਘੱਟ ਗਿਣਤੀ ਵਿਚੋਂ ਹੋਣ ਦੀ ਸਜ਼ਾ ਭੁਗਤਣੀ ਪਈ ਸੀ। ਉਨ੍ਹਾਂ ਦੀ ਬਾਣੀ ਵਿਚ ਬਹੁਸੰਮਤੀ ਦੇ ਧਾਰਮਿਕ ਧੱਕਿਆਂ ਪ੍ਰਤੀ ਸੰਕੇਤ ਮਿਲ ਜਾਂਦੇ ਹਨ। ਇਸ ਵੇਲੇ ਭਗਤ ਨਾਮ ਦੇਵ ਜੀ ਦੀ ਬਾਣੀ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਰਖਿਅਤ ਹੈ ਬਾਕੀ ਬਾਣੀ ਵਾਂਗ ਸਿੱਖ ਕੀਮਤਾਂ ਦੀ ਆਧਾਰ-ਧਰਾਤਲ ਹੈ। ਗੱਲ ਇਥੇ ਸਿੱਖ ਕਦਰਾਂ ਕੀਮਤਾਂ ਦੀ ਚੱਲ ਰਹੀ ਹੈ। ਗਿਣਤੀ ਦੇ ਪੱਖੋਂ ਸਿੱਖ, ਘੱਟ ਗਿਣਤੀਆਂ ਵਿਚ ਹੀ ਘੱਟ ਗਿਣਤੀ ਹਨ। ਸਿੱਖਾਂ ਨੂੰ ਕੌਮ 'ਸਮਝਣਾ' ਗੱਦਾਰੀ ਗਰਦਾਨਿਆ ਜਾ ਚੁੱਕਾ ਹੈ। ਸਿੱਖਾਂ ਨੂੰ ਹਿੰਦੂਆਂ ਦਾ ਅੰਗ ਹੋਣ ਦੇ ਬੇਲੋੜੇ ਤੇ ਬੇਮੌਕਾ ਯਤਨ ਲਗਾਤਾਰ ਕੀਤੇ ਜਾ ਰਹੇ ਹਨ। ਅਜਿਹੀ ਹਾਲਤ ਵਿਚ ਸਿੱਖ ਕਦਰਾਂ ਕੀਮਤਾਂ ਵਾਸਤੇ ਪ੍ਰਫੁਲਿਤ ਹੋਣ ਲਈ ਲੋੜੀਂਦੇ ਅਵਸਰ ਹੀ ਨਹੀਂ ਹਨ। ਇਸਦੇ ਸਮਰਥਨ ਵਿਚ ਕੁਝ ਨੁਕਤੇ ਪੇਸ਼ ਕਰਨ ਨਾਲ ਇਹ ਤੱਥ ਪ੍ਰਗਟ ਹੋ ਜਾਵੇਗਾ ਕਿ ਜਦੋਂ ਵੀ ਭਾਰਤੀ ਭੂਖੰਡ ਉਤੇ ਘੱਟ ਗਿਣਤੀ ਨਾਲ ਧੱਕਾ ਹੋਇਆ ਹੈ, ਉਦੋਂ ਉਦੋਂ ਹੀ ਭਾਰਤੀ ਅਖੰਡਤਾ ਖਤਰਿਆਂ ਵੱਲ ਧੱਕੀ ਗਈ ਹੈ :

*1. ਸਿੱਖ ਇਤਿਹਾਸ ਨੂੰ ਇਤਿਹਾਸਕ ਪ੍ਰਸੰਗ ਵਿਚ ਆਮ ਕਰਕੇ ਅਤੇ ਭਾਰਤੀ ਇਤਿਹਾਸ ਦੇ ਪ੍ਰਸੰਗ ਵਿਚ ਖਾਸ ਕਰਕੇ ਲੋੜੀਂਦਾ ਸਥਾਨ ਨਹੀਂ ਦਿਤਾ ਗਿਆ। ਪੰਜਾਬ ਵਿਚ ਸਕੂਲ ਜਾਂਦੇ ਵਿਦਿਆਰਥੀ ਤਕ ਜਿਵੇਂ ਭਾਰਤੀ ਸਿਆਸਤਦਾਨਾਂ ਦੀ ਉਸਤਤੀ ਪਹੁੰਚਾਈ ਜਾ ਰਹੀ ਹੈ, ਉਵੇਂ ਭਾਰਤ ਦੇ ਬਾਕੀ ਸੂਬਿਆਂ ਵਿਚ, ਪੰਜਾਬ ਦੇ ਮਹਾ-ਪੁਰਖਾਂ ਅਤੇ ਸੂਰਮਿਆਂ ਬਾਰੇ ਵਿਦਿਅਕ ਪ੍ਰਣਾਲੀ ਵਿਚ ਕੋਈ ਵਿਵਸਥਾ ਨਹੀਂ ਕੀਤੀ ਗਈ। ਇਸ ਨਾਲ ਕੋਮਲ ਮਨਾਂ ਨੂੰ ਦੂਸ਼ਿਤ ਹੋਣ ਤੋਂ ਬਚਾਇਆ*

*ਨਹੀਂ ਜਾ ਸਕਦਾ। ਇਸੇ ਦੇ ਸਿੱਟੇ ਹਿੰਦੂ ਸਿੱਖ ਤਨਾਅ ਵਜੋਂ ਸਾਹਮਣੇ ਹਨ ਅਤੇ ਇਸਦੀ ਜ਼ੁੰਮੇਵਾਰੀ ਸਮੇਂ ਦੀ ਸਰਕਾਰ ਤੇ ਹੀ ਆਉਂਦੀ ਹੈ।*

*2. ਧਰਮ ਨਿਰਪੇਖਤਾ ਦੀ ਨੀਤੀ ਦਾ ਸਿੱਟਾ ਅਧਰਮ ਜਾਂ ਧਰਮ ਵਿਰੋਧੀ ਬੋਲਬਾਲੇ ਦੇ ਰੂਪ ਵਿਚ ਸਾਹਮਣੇ ਹੈ। ਧਰਮ ਨਾਲੋਂ ਆਮ ਭਾਰਤੀ ਨੂੰ ਤੋੜ ਤਾਂ ਲਿਆ ਹੈ ਪਰੰਤੂ ਜੋੜਨ ਵਾਸਤੇ ਸੁਚੇਤ ਯਤਨ ਨ ਕੀਤੇ ਜਾਣ ਕਰਕੇ, ਲਟਕਾਅ ਵਾਲੀ ਮਾਨਸਿਕਤਾ ਨੇ ਜਮਨ ਲੈ ਲਿਆ ਹੈ। ਮਾਨਵ ਮਨਾਂ ਵਿਚ ਈਰਖਾ, ਸ਼ੰਕੇ ਅਤੇ ਵੈਰ ਦੇ ਜੋ ਜੰਗਲ ਉਗ ਆਏ ਹਨ, ਉਨ੍ਹਾਂ ਵਿਚ ਪੈਦਾ ਹੋ ਰਹੇ ਜ਼ਹਿਰੀਲੇ ਜੀਵ, ਮਾਨਵ ਹਿਤਾਂ ਨੂੰ ਡੰਗ ਮਾਰ ਰਹੇ ਹਨ। ਇਸ ਹਾਲਤ ਵਿਚ "ਬਾਬਾਣੀਆਂ ਕਹਾਣੀਆਂ" ਅਤੇ "ਪਿਉ ਦਾਦੇ ਦਾ ਖਜ਼ਾਨਾ" ਹੀ ਰਾਹਤ ਪਰਦਾਨ ਕਰ ਸਕਦਾ ਹੈ।*

*3. ਭਾਰਤ ਦਾ ਵਿਧਾਨਕ ਢਾਂਚਾ ਸਿੱਖਾਂ ਨੂੰ ਸਿੱਖ ਸਿਧਾਂਤਾਂ ਦੀ ਰੌਸ਼ਨੀ ਵਿਚ ਪਛਾਨਣ ਦੀ ਥਾਂ, 2% ਵਾਲੀ ਘੱਟ ਤੋਂ ਘੱਟ ਗਿਣਤੀ ਵਜੋਂ ਪਛਾਣਦਾ ਹੈ। ਉਪ੍ਰੇਸ਼ਨ ਨੀਲਾ ਤਾਰਾ, 1984 ਦੇ ਦੰਗੇ ਅਤੇ ਸਿੱਖ ਮਾਨਸਿਕਤਾ ਵਿਚ ਘਰ ਕਰ ਗਏ ਬੇਗਾਨਗੀ ਦੇ ਅਹਿਸਾਸ ਨੂੰ ਇਸਦੀ ਪੁਸ਼ਟੀ ਵਿਚ ਪੇਸ਼ ਕੀਤਾ ਜਾ ਸਕਦਾ ਹੈ।*

*4. ਪੰਜਾਬ ਦੀ ਕੀਮਤ ਤੇ ਪੰਜਾਬ ਦੇ ਨਾਲ ਲਗਦੇ ਸੂਬਿਆਂ ਪ੍ਰਤੀ ਖਾਸ ਕਰਕੇ ਅਤੇ ਪੰਜਾਬ ਦੇ ਮੁਕਾਬਲੇ ਤੇ ਪੰਜਾਬ ਤੋਂ ਬਾਲਰਲੇ ਸੂਬਿਆਂ ਪ੍ਰਤੀ ਆਮ ਕਰਕੇ, ਕੇਂਦਰੀ ਸਰਕਾਰ ਦਾ ਨਿਰੰਤਰ ਬੇਲੋੜਾ ਹੇਜ, ਸਿੱਖਾਂ ਨਾਲ ਵਿਤਕਰੇ ਦੇ ਅਹਿਸਾਸ ਨੂੰ ਪੱਕਾ ਕਰਦਾ ਜਾ ਰਿਹਾ ਹੈ। ਪੰਜਾਬ ਨੂੰ ਅਲੱਗ ਥਲੱਗ ਕਰਕੇ ਭਾਰਤੀਕਰਣ ਦੀ ਬਲੀ ਚੜ੍ਹਾਇਆ ਜਾ ਰਿਹਾ ਹੈ। ਸੰਚਾਰ ਮਾਧਿਅਮ ਇਸ ਪਾਸੇ ਨਿਸ਼ੰਗ ਭੂਮਿਕਾ ਨਿਭਾ ਰਹੇ ਹਨ।*

*5. ਪੰਜਾਬ ਦੀ ਆਰਥਿਕਤਾ ਨੂੰ ਕਮਜ਼ੋਰ ਹੋਣ ਵੱਲ ਧਕਿਆ ਜਾ ਰਿਹਾ ਹੈ, ਜਿਸਨੂੰ ਸਕ੍ਰਿਆ ਸਿੱਖ ਮਾਨਸਿਕਤਾ ਅਜੇ ਤਕ ਰੋਕਦੀ ਆ ਰਹੀ ਹੈ। ਸਿਟੇ ਵਜੋਂ ਸਿੱਖ ਲਗਾਤਾਰ ਸੰਘਰਸ਼ ਵਿਚ ਹੀ ਤੁਰੇ ਆ ਰਹੇ ਹਨ।*

ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਸਿੱਖ ਭਾਈਚਾਰੇ ਵਿਚ ਸਿੱਖ ਕਦਰਾਂ ਕੀਮਤਾਂ ਦੀ ਥਾਂ ਸਿੱਖ ਪਛਾਣ ਦੇ ਅਹਿਸਾਸ ਨੇ ਲੈ ਲਈ ਹੈ। ਇਸ ਦੇ ਸਮਰਥਨ ਵਾਸਤੇ ਨਵੀਂ ਪੀੜ੍ਹੀ ਪੈਦਾ ਹੋ ਰਹੀ ਹੈ। ਪੇਂਡੂ ਪੜ੍ਹਿਆ ਲਿਖਿਆ ਇਸਦਾ ਪ੍ਰਤੀਨਿਧ ਹੋ ਗਿਆ ਹੈ। ਉਹ ਇਕ ਪਾਸੇ ਆਪਣੀ ਪਛਾਣ ਬਾਰੇ ਫਿਕਰਮੰਦ ਹੈ ਅਤੇ ਦੂਜੇ ਪਾਸੇ ਪਰਾਜਤੰਤਰੀ ਅਦਾਰਿਆਂ ਤੇ ਕਾਬਜ਼ ਹੋਕੇ, ਆਰਥਿਕ ਖੁਸ਼ਹਾਲੀ ਲਈ ਹੱਥ ਪੈਰ ਮਾਰ ਰਿਹਾ ਹੈ। ਇਸ ਨਾਲ ਪੇਂਡੂ ਤੇ ਸ਼ਹਿਰੀ, ਜੱਟ ਤੇ ਗੈਰ ਜੱਟ ਅਤੇ ਪੜ੍ਹਿਆ ਅਤੇ ਅਨਪੜ੍ਹ ਵਰਗੇ ਨਵੇਂ ਪਾੜੇ ਸਾਹਮਣੇ ਆ ਰਹੇ ਹਨ। ਇਹ ਪਾੜੇ ਸਿੱਖ ਕਦਰਾਂ ਕੀਮਤਾਂ ਦੀ ਨਿਰਮਾਣ ਪ੍ਰਕ੍ਰਿਆ ਵਿਚ ਰੁਕਾਵਟ ਹਨ ਕਿਉਂਕਿ ਇਸ ਨਾਲ ਸਮਸੂਰਤਾ ਦੀ ਥਾਂ ਸਮਾਨਾਂਤਰਤਾ ਅਤੇ ਸੰਤੋਖ ਅਤੇ ਭਾਣੇ ਦੀ ਥਾਂ ਉਪਭੋਗੀ ਬਿਰਤੀ ਸਾਹਮਣੇ ਆ ਰਹੀ ਹੈ।

ਇਸ ਹਾਲਤ ਵਿੱਚ ਸਿੱਖ ਕਦਰਾਂ ਕੀਮਤਾਂ ਦੇ ਸ੍ਰੋਤ ਦੀ ਨਿਸ਼ਾਨਦੇਹੀ ਨਾਲ ਉਨ੍ਹਾਂ ਤੱਥਾਂ ਅਤੇ ਤੱਤਾਂ ਵੱਲ ਵੀ ਸੰਕੇਤ ਹੋ ਜਾਵੇਗਾ, ਜਿਹੜੇ ਭਗਤ ਨਾਮਦੇਵ ਜੀ ਦੇ ਸਮੇਂ ਤੋਂ ਲੈ ਕੇ ਵਰਤਮਾਨ ਸਮੇਂ ਤਕ ਨਿਰੰਤਰ ਸਿੱਖ ਚੇਤਨਾਂ ਜਾਂ ਜਾਗੀਆਂ ਹੋਈਆਂ ਰੂਹਾਂ ਨੂੰ ਝਾਗਣੇ ਪੈ ਰਹੇ ਹਨ। ਭਗਤ ਨਾਮਦੇਵ ਜੀ ਦੀ ਬਾਣੀ ਵਿਚਲੇ ਸੰਪੂਰਨ ਤੱਤ ਸਿੱਖ ਗੁਰੂ ਸਾਹਿਬਾਨ ਦੀ ਸੰਗਤ ਵਿਚ ਹੀ ਫਲੀਭੂਤ ਹੋਏ ਜਾਂ ਸਥਾਪਤੀ ਨੂੰ ਪਹੁੰਚੇ ਹਨ। ਏਸੇ ਲਈ ਭਗਤ ਨਾਮਦੇਵ ਜੀ ਨੂੰ ਸਿੱਖ ਕਦਰਾਂ ਕੀਮਤਾਂ ਦੇ ਅੰਤਰਗਤ ਹੀ ਵਿਚਾਰਿਆ ਜਾ ਰਿਹਾ ਹੈ। ਸਿੱਖ ਕਦਰਾਂ ਕੀਮਤਾਂ ਦਾ ਸ੍ਰੋਤ ਬਾਣੀ ਹੈ। ਬਾਣੀ ਸ਼ਬਦ ਹੈ ਅਤੇ ਸ਼ਬਦ ਅਤੇ ਗੁਰੂ ਸਮਾਨਾਰਥਕ ਅਤੇ ਸਮਸੂਰ ਹੋਣ ਕਰਕੇ, ਇਕ ਹੀ ਹਨ। ਗੁਰੂ ਤੇ ਬਾਣੀ ਨੂੰ ਕਵੀ ਤੇ ਕਵਿਤਾ ਵਾਂਗ ਵੱਖ ਵੱਖ ਪਰਵਾਨ ਕਰ ਲੈਣ ਨਾਲ, ਸਿੱਟੇ ਗਲਤ ਨਿਕਲ ਜਾਣਗੇ। ਗੁਰੂ ਦੀ ਇਹ ਵਿਆਖਿਆ, ਇੰਦ੍ਰਿਆਵੀ ਅਤਿਕ੍ਰਮਣ ਦੀ ਸੂਚਕ ਹੋਣ ਕਰਕੇ, ਗੁਰੂ ਨੂੰ ਦੇਹਧਾਰੀ ਸੀਮਾਂ ਵਿਚ ਪਰਵਾਨ ਨਹੀਂ ਕਰਦੀ। ਭਗਤ ਨਾਮਦੇਵ ਜੀ ਨੇ ਵੀ ਦੇਹਧਾਰੀ ਗੁਰੂ ਦੀ ਵਕਾਲਤ ਨਹੀ ਕੀਤੀ ਅਤੇ ਨ ਹੀ ਆਪ ਇਸ ਪਾਸੇ ਤੁਰੇ ਸਨ। ਉਨ੍ਹਾਂ ਦਾ "ਬੀਠਲ" ਦਾ ਸੰਕਲਪ ਅਵਤਾਰਵਾਦ ਨਹੀਂ ਹੈ। ਉਹ ਤਾਂ ਸਰੀਰਕ ਅੰਗਾਂ ਨੂੰ ਚਿੰਨ੍ਹਾਂ ਵਜੋਂ ਵਰਤਕੇ ਸਿੱਟਾ ਇਹ ਕਢਦੇ ਹਨ ਕਿ ਨਾਮ ਸਿਮਰਨ ਹੀ ਅਸਲ ਧਰਮ ਹੈ :

*ਕਹਾ ਕਰਉ ਜਾਤੀ ਕਹ ਕਰਉ ਪਾਤੀ ॥*
*ਰਾਮ ਕੋ ਨਾਮੁ ਜਪਉ ਦਿਨ ਰਾਤੀ ॥ (ਆਸਾ)*

ਇਸ ਦਾ ਵੇਰਵਾ ਪਿਛੇ ਦਿਤਾ ਜਾ ਚੁੱਕਾ ਹੈ ਅਤੇ ਸਿੱਟਾ ਇਹ ਕਢਿਆ ਜਾ ਸਕਦਾ ਹੈ ਕਿ ਇਹ ਜੁਗਤਿ ਹਰ ਇਨਸਾਨ ਲਈ ਸੰਭਵ ਹੋਣ ਕਰਕੇ ਇਸ ਜੁਗਤਿ ਨੂੰ ਸਰਬ ਅਲਿੰਗਨਕਾਰੀ ਅਰਥਾਤ ਪੰਜ ਭੂਤਕ ਸਰੀਰ ਦੀਆਂ ਸੀਮਾਵਾਂ ਤੋਂ ਮੁਕਤ ਆਖੀ ਜਾ ਸਕਦੀ ਹੈ। ਇਸੇ ਪ੍ਰਸੰਗ ਵਿਚ ਭਗਤ ਨਾਮਦੇਵ ਜੀ ਤਾਂ ਝਗੜੇ ਮੁਕਾ ਕੇ ਰਾਮ ਰਸਾਇਨ ਪੀਣ ਦੀ ਗੱਲ ਕਰਦੇ ਹਨ :

*ਨਾਮੇ ਕੇ ਸੁਆਮੀ ਲਾਹਿ ਰੇ ਝਗਰਾ ॥*
*ਰਾਮ ਰਸਾਇਨ ਪੀਉ ਰੇ ਦਗਰਾ ॥ (ਆਸਾ)*

ਇਸ ਨਾਲ ਇਹੀ ਕਹਿਣਾ ਚਾਹ ਰਿਹਾ ਹਾਂ ਕਿ ਭਗਤ ਨਾਮਦੇਵ ਜੀ ਨੇ ਜੋ ਸਿਧਾਂਤ ਪ੍ਰਸਤੁਤ ਕੀਤਾ ਹੈ ਉਹ ਗੁਰੂ ਸਿਧਾਂਤ ਨਾਲ ਰਲਦਾ ਮਿਲਦਾ ਹੈ। ਇਸਦਾ ਵਿਸਥਾਰ ਵਿਚ ਨਿਰਣਾ ਪ੍ਰੋ. ਸਾਹਿਬ ਸਿੰਘ ਜੀ ਨੇ ਭਗਤ ਬਾਣੀ ਦੀ ਚਰਚਾ ਕਰਦਿਆਂ ਕੀਤਾ ਹੋਇਆ ਹੈ। ਇਥੇ ਤਾਂ ਇੰਨਾਂ ਹੀ ਕਹਿਣਾ ਹੈ ਕਿ ਸਿੱਖ ਕਦਰਾਂ ਕੀਮਤਾਂ ਦਾ ਸਮਰਥਨ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਵੀ ਹੋ ਜਾਂਦਾ ਹੈ।

ਇਹ ਕੀਮਤ ਪ੍ਰਸੰਗ ਸੀਮਤ ਚੇਤਨਾ ਜਾਂ ਗਲਤ ਚੇਤਨਾ ਵਾਲੇ ਮਾਨਵ ਦੇ ਵੱਸ ਵਿਚ ਨਹੀਂ ਹੈ। ਸੀਮਤ ਚੇਤਨਾ ਵਾਲੇ ਮਾਨਵ ਨੂੰ ਮਨਮੁਖ ਆਖਿਆ ਗਿਆ ਹੈ। ਜਿੰਨਾਂ ਚਿਰ ਮਾਨਵ ਗੁਰਮੁਖ ਨਹੀਂ ਬਣਦਾ, ਉਨਾਂ ਚਿਰ ਉਹ ਉਪਰੋਕਤ ਕੀਮਤ ਦਾ ਵਾਰਸ ਜਾਂ ਮਾਲਕ ਨਹੀਂ ਹੋ ਸਕਦਾ। ਕੀਮਤ ਤੋਂ ਬੇਮੁਖਤਾ ਨੂੰ ਮਨਮੁਖਤਾ ਆਖਿਆ ਗਿਆ ਹੈ ਅਤੇ ਕੀਮਤ ਨੂੰ ਅਨੁਭਵ ਅਤੇ ਅਮਲ ਵਿਚ ਲੈ ਆਉਣਾ, ਗੁਰਮੁਖਤਾ ਮੰਨੀ ਗਈ ਹੈ। ਇਹ ਕ੍ਰਮਵਾਰ ਅਪਾਤਰਤਾ ਅਤੇ ਪਾਤਰਤਾ ਹੈ। ਕਦਰਾਂ ਕੀਮਤਾਂ ਤੋਂ ਅਭਿੱਜ ਵਿਅਕਤੀ ਨੂੰ ਭਾਈਚਾਰਕ ਸੋਝੀ ਤੋਂ ਮਹਿਰੂਮ, ਸ਼ਬਦ ਦੇ ਮਰਮ ਤੋਂ ਅਗਿਆਨੀ ਅਤੇ ਗੁਣਾ ਦੀ ਥਾਂ ਹਉਮੈਂ ਦਾ ਸ਼ਿਕਾਰ ਪਰਵਾਨ ਕੀਤਾ ਹੋਇਆ ਹੈ। ਇਹ ਕਦਰਾਂ-ਕੀਮਤਾਂ ਦੇ ਗੁਆਚਣ ਦਾ ਸਿਧਾਂਤਕ ਪ੍ਰਸੰਗ ਹੈ। ਗੁਰੂ ਨਾਨਕ ਦੇਵ ਜੀ ਨੇ ਇਸਦਾ ਸਿਧਾਂਤਕ ਪ੍ਰਸੰਗ ਉਸਾਰਿਆ ਹੋਇਆ ਹੈ ਅਤੇ ਉਹ ਇਨਸਾਨ ਕਿਸੇ ਤਰ੍ਹਾਂ ਵੀ ਇਨਸਾਨ ਹੋਣ ਦੀ ਪਾਤਰਤਾ ਪੂਰੀ ਨਹੀਂ ਕਰਦਾ, ਜਿਹੜਾ ਗੁਣਾਂ ਤੋਂ ਬਿਨਾਂ ਗੁਣਵਾਨ ਹੋਣ ਦਾ ਦਾਹਵੇਦਾਰ ਹੈ :

*ਇਕਨਾ ਨਾਦ ਨ ਬੇਦ ਨ ਗੀਅ ਰਸੁ, ਰਸ ਕਸ ਨ ਜਾਣੰਤਿ ॥*
*ਇਕਨਾ ਸੁਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥*
*ਨਾਨਕ ਸੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ ॥੨ ॥*

*(ਸਲੋਕ, ਮ: ੧, ਪੰਨਾ ੧੨੮੬)*

ਗੁਰਮੁਖ ਤੇ ਮਨਮੁਖ ਦਾ ਨਿਖੇੜ ਜਨਮ, ਜਾਤ, ਇਲਾਕੇ ਜਾਂ ਰੁਤਬੇ ਤੇ ਆਧਾਰਤ ਨਹੀਂ ਹੈ। ਸਿੱਖ ਕਦਰਾਂ ਕੀਮਤਾਂ ਵਿਚ, ਮਨੁੱਖ ਦੀ ਵਰਗ-ਵੰਡ ਦੀ ਆਗਿਆ ਵੀ ਨਹੀਂ ਹੈ। ਸਿਧਾਂਤ ਰੂਪ ਵਿਚ ਜਨਮ, ਜਾਤਿ ਜਾਂ ਕੁਲ ਨੂੰ ਉਤਮਤਾ-ਨਿਰਧਾਰਨ ਦਾ ਆਧਾਰ ਪਰਵਾਨ ਨਹੀਂ ਕੀਤਾ ਗਿਆ। ਵੇਈਂ ਨਦੀ ਪਰਵੇਸ਼ (1499 ਈ.) ਤੋਂ ਬਾਦ ਗੁਰੂ ਨਾਨਕ ਦੇਵ ਜੀ ਦਾ ਪ੍ਰਥਮ ਐਲਾਨਨਾਮਾ "ਨ ਕੋ ਹਿੰਦੂ ਨ ਮੁਸਲਮਾਨ" ਇਸੇ ਪ੍ਰਥਾਏ ਪਰਵਾਨ ਕੀਤਾ ਜਾ ਸਕਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ, ਇਸ ਸਿਧਾਂਤਕ ਵਾਕ ਦੀ ਵਿਆਖਿਆ ਕਰ ਦਿਤੀ ਹੈ :

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?*
*ਬਾਬਾ ਆਖੇ ਹਾਜੀਆ ਸ਼ੁਭਿ ਅਮਲਾ ਬਾਝਹੁ ਦੋਨੋ ਰੋਈ। (ਵਾਰ ੧, ਪਉੜੀ ੩੩)*

ਸੋ ਸਪਸ਼ਟ ਹੋਇਆ ਕਿ ਸਿੱਖ ਕਦਰਾਂ-ਕੀਮਤਾਂ ਵਿਚ ਸ਼ੁਭ ਅਮਲਾਂ ਨੂੰ ਪ੍ਰਥਮਤਾ ਪ੍ਰਾਪਤ ਹੈ। ਇਸ ਨਾਲ ਗੁਆਚੇ ਹੋਏ ਇਨਸਾਨੀ ਵਿਕਾਰ ਨੂੰ ਬਹਾਲ ਕਰਣ ਦੇ ਅਵਸਰ ਸਾਹਮਣੇ ਆ ਗਏ ਹਨ। ਇਹ ਸੁਤੰਤਰ ਸਿੱਖ ਕੀਮਤ ਵਿਧਾਨ ਹੈ ਅਤੇ ਇਸ ਅਨੁਸਾਰ ਇਨਸਾਨ ਨੂੰ ਕੁਝ ਲੈ ਕੇ ਦੇਣ ਦੀ ਥਾਂ, ਆਪ ਪ੍ਰਾਪਤ ਕਰ ਸਕਣ ਦੇ ਯੋਗ ਬਣਾਇਆ ਗਿਆ ਹੈ। ਇਸ ਨਾਲ ਇਨਸਾਨੀ-ਆਦਰ ਦੀ

ਸਥਾਪਨਾ ਨੂੰ ਪੱਕੇ ਤੌਰ ਤੇ ਬਹਾਲ ਕਰਨ ਵਾਸਤੇ ਪ੍ਰਚਲਿਤ ਵਰਣ-ਵੰਡ ਦੇ ਵਿਰੋਧ ਦਾ ਸਿਧਾਂਤੀਕਰਣ ਹੋ ਗਿਆ ਹੈ।

ਇਨਸਾਨੀ-ਆਦਰ ਦੀ ਬਹਾਲੀ ਦੇ ਰਾਹ ਵਿਚ ਆ ਚੁਕੀਆਂ ਜਿਨ੍ਹਾਂ ਰੁਕਾਵਟਾਂ ਦਾ ਸਾਹਮਣਾ ਗੁਰੂ ਨਾਨਕ ਦੇਵ ਜੀ ਨੂੰ ਕਰਨਾ ਪਿਆ, ਉਹ ਬਾਕੀ ਧਾਰਮਿਕ ਆਗੂਆਂ ਨੂੰ ਨਹੀਂ ਕਰਨਾ ਪਿਆ ਸੀ। ਉਦਾਹਰਣ ਵਜੋਂ ਭਾਸ਼ਾ ਦੀ ਪਧੱਰ ਤੇ ਦਰਪੇਸ਼ ਵਿਰੋਧ ਦੋ ਪਾਸਿਆਂ ਤੋਂ ਸੀ। ਇਕ ਪਾਸੇ ਸੰਸਕ੍ਰਿਤ ਦੀ ਆੜ ਵਿਚ ਹੋ ਰਹੇ ਧਾਰਮਿਕ ਸ਼ੋਸ਼ਣ ਨੂੰ ਠਲ੍ਹ ਪਾਉਣ ਲਈ ਭਾਸ਼ਾਈ ਹੀਨਤਾ ਭਾਵ ਦੂਰ ਕਰਨ ਦਾ ਉਦੇਸ਼ ਸਾਹਮਣੇ ਸੀ ਅਤੇ ਦੂਜੇ ਪਾਸੇ ਇਸਲਾਮੀ ਬੋਲਬਾਲੇ ਦੇ ਉਲਾਰਪਨ ਤੋਂ ਬਚਾਉ ਲਈ ਭਾਸ਼ਾਈ ਚੇਤਨਾ ਨੂੰ ਵਿਸ਼ੇਸ਼ ਤੌਰ ਤੇ ਵਿਅਕਤੀ ਦੀ ਮਾਨਸਿਕਤਾ ਤੱਕ ਪਹੁੰਚਾਉਣ ਦੀ ਵੰਗਾਰ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਇਸ ਨਾਲ ਸਭਿਆਚਾਰਕ ਵਿਕਾਸ ਦੀਆਂ ਸੰਭਾਵਨਾਵਾਂ ਵਾਸਤੇ ਭਾਸ਼ਾਈ-ਮਾਧਿਅਮ ਦੀ ਸਦ-ਸਾਰਥਕਤਾ ਸਥਾਪਤ ਹੋ ਵੀ ਗਈ ਸੀ ਅਤੇ ਭਾਸ਼ਾਈ ਉਤਮਤਾ ਜਾਂ ਹੀਨਤਾ ਦੇ ਭਾਵ ਦਾ ਤਲਿੱਸਮ ਵੀ ਕਮਜ਼ੋਰ ਹੋ ਗਿਆ ਸੀ।

ਸਿੱਖ ਕੀਮਤਾਂ ਦਾ ਖੇਤਰ ਕਿਸੇ ਇਕ ਵਰਗ ਜਾਂ ਕਿਸੇ ਇਕ ਖਿੱਤੇ ਤਕ ਸੀਮਤ ਨਹੀਂ ਹੈ। ਸਥਾਪਤ ਵਰਗ ਅਤੇ ਪਰਵਾਨਤ ਖਿੱਤਿਆ ਦੇ ਮਾਲਕਾਂ ਦਾ ਵਿਰੋਧ ਵੀ ਗੁਰੂ ਨਾਨਕ ਦੇਵ ਜੀ ਨੂੰ ਹੀ ਝਲਣਾ ਪਿਆ ਸੀ। ਇਹ ਤੀਹਰਾ ਵਿਰੋਧ ਸੀ। ਇਕ ਪਾਸੇ ਪੰਡਿਤ ਦੂਜੇ ਪਾਸੇ ਮੌਲਵੀ ਅਤੇ ਤੀਜੇ ਪਾਸੇ ਸਿਆਸੀ ਹਾਕਮ ਸੀ। ਪੰਡਿਤ ਅਤੇ ਮੌਲਵੀ ਨੂੰ ਉਨ੍ਹਾਂ ਵਲੋਂ ਹੀ ਧਾਰਮਿਕ ਪ੍ਰਸੰਗ ਵਿਚ ਹੰਢਾਏ ਜਾ ਰਹੇ ਅਧਿਆਤਮ ਖਿਲਾਅ ਬਾਰੇ ਗੁਰੂ ਜੀ ਨੇ ਚੇਤੰਨ ਕਰ ਦਿੱਤਾ ਸੀ। ਆਸਾ ਦੀ ਵਾਰ ਵਿਚ ਇਨ੍ਹਾਂ ਤਿੰਨਾਂ ਵਰਗਾਂ ਬਾਰੇ ਟਿਪਣੀ ਅਤੇ ਪ੍ਰਸੰਗ ਸਥਾਪਨ ਪ੍ਰਸਤੁਤ ਹੋ ਚੁਕਾ ਹੈ। ਪ੍ਰਚਲਿਤ ਧਾਰਮਿਕ ਪਰੰਪਰਾਵਾਂ ਨਾਲ ਗੁਰੂ ਜੀ ਨੇ ਸੰਬਾਦ ਵੀ ਰਚਾਇਆ ਸੀ। ਓਅੰਕਾਰ ਅਤੇ ਸਿਧਿ ਗੋਸਟਿ ਬਾਣੀ ਨਾਲ ਇਸਦਾ ਸਮਰਥਨ ਹੋ ਜਾਂਦਾ ਹੈ। ਸਿੱਖ ਚਿੰਤਨ ਦੀ ਸਥਾਪਨਾ ਸਮੇਂ ਸਮਕਾਲੀਨਤਾ ਨਾਲ ਸੰਬਾਦ, ਸਿੱਖ ਕਦਰਾਂ, ਕੀਮਤਾਂ ਵਾਸਤੇ ਨਰੋਈ ਨੀਂਹ ਸਾਬਤ ਹੋ ਚੁਕਾ ਹੈ। ਭਗਤ ਨਾਮਦੇਵ ਜੀ ਇਸ ਕੀਮਤ ਅਭਿਆਨ ਵਿਚ ਭਾਈਵਾਲ ਹਨ।

ਸਿੱਖ ਕਦਰਾਂ ਕੀਮਤਾਂ ਦੀ ਧਰਾਤਲ ਸਹਜ ਜਾਂ ਸੁੰਤਲਿਤ ਮਾਨਸਿਕਤਾ ਨੂੰ ਮੰਨਿਆ ਹੋਇਆ ਹੈ। ਸਹਜ ਨੂੰ ਵਿਚਲਿਤ ਕਰਣ ਅਤੇ ਸੁੰਤਲਨ ਨੂੰ ਵਿਗਾੜਨ ਵਾਲੀਆਂ ਕੀਮਤਾਂ ਤੋਂ ਵਰਜਿਆ ਗਿਆ ਹੈ। ਇਸ ਵਰਜਣ ਨੂੰ ਨਿਯਮਾਂ ਦੀ ਪਾਬੰਦੀ ਦੀ ਥਾਂ ਮਾਨਸਿਕਤਾ ਦੀ ਘਾੜਤ ਨਾਲ ਜੋੜ ਦਿਤਾ ਗਿਆ ਹੈ। ਉਦਾਹਰਣ ਵਜੋਂ ਪਹਿਨਣ ਵਿਚ ਤਬਦੀਲੀ ਨੂੰ ਰੋਕਿਆ ਨਹੀਂ ਜਾ ਸਕਦਾ। ਇਕੱਲੀ ਪੱਗ ਬੰਨ੍ਹਣ ਦੇ ਕਿੰਨੇ ਹੀ ਬਦਲਵੇਂ ਢੰਗ ਸਾਹਮਣੇ ਹਨ। ਪਹਿਨਣ ਦੀ ਕੀਮਤ-ਧਰਾਤਲ ਇਹ ਪਰਵਾਨ ਕਰ ਲਈ ਹੈ :

*ਜਿਤੁ ਪੈਧੇ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ।।*

ਇਸੇ ਹੀ ਧਰਾਤਲ ਤੇ ਖਾਣ ਦੀਆਂ ਆਦਤਾਂ ਬਾਰੇ ਵੀ ਫੈਸਲਾ ਦੇ ਦਿਤਾ ਹੈ। ਇਹ ਧਰਾਤਲ ਸਦਾ ਸੱਜਰੀ ਤੇ ਸਦਕਾਲੀਨ ਹੈ। ਇਸ ਸ਼ਬਦ ਦਾ ਪ੍ਰਸੰਗ ਨਿਰਸੰਦੇਹ ਅਧਿਆਤਮਕ ਹੈ ਅਤੇ ਇਥੇ ਖਾਣ ਅਤੇ ਪਹਿਨਣ ਦੇ ਉਲਾਰ ਵਿਚ ਅਧਿਆਤਮਕ ਅਧੋਗਤੀ ਵੱਲ ਵਧਣ ਤੋਂ ਰੋਕਿਆ ਗਿਆ ਹੈ। ਫਿਰ ਵੀ ਇਸਨੂੰ ਕੀਮਤਾਂ ਦੀ ਧਰਾਤਲ ਵਜੋਂ ਪਰਵਾਨ ਕਰਕੇ, ਆਧੁਨਿਕ ਯੁਗ ਵਲੋਂ ਸਹੇੜੀਆਂ ਬੇਲੋੜੀਆਂ ਫੈਸ਼ਨੀ ਆਦਤਾਂ ਦੀ ਮੁਥਾਜੀ ਤੋਂ ਬਚਾਇਆ ਜਾ ਸਕਦਾ ਹੈ।

ਸਿੱਖ ਕਦਰਾਂ ਕੀਮਤਾਂ ਦਾ ਸ੍ਰੋਤ-ਧਰਾਤਲ ਗੁਰਬਾਣੀ ਹੈ ਅਤੇ ਇਸ ਦੇ ਪ੍ਰਕਾਸ਼ਨ ਵਿਚ ਸਿੱਖ ਅਮਲ, ਸਿੱਖ ਨੈਤਿਕਤਾ ਅਤੇ ਸਿੱਖ ਵਿਵਹਾਰ ਸ਼ਾਮਲ ਹਨ। ਏਸੇ ਕਰਕੇ ਸਿੱਖ ਕਦਰਾਂ ਕੀਮਤਾਂ ਦਾ ਖੇਤਰ ਅਮਲ ਤੋਂ ਅਤਿਕ੍ਰਮਣ ਤਕ ਫੈਲਿਆ ਹੋਇਆ ਹੈ। ਇਸ ਫੈਲਾਅ ਦਾ ਕੇਂਦਰ ਇਹ ਸਤਿ ਹੈ ਕਿ ਸਿੱਖ ਕਦਰਾਂ ਕੀਮਤਾਂ ਕਿਸੇ ਕਿਸਮ ਦੇ ਗਰੰਟੀਸ਼ੁਦਾ ਨਤੀਜਿਆਂ ਦੀਆਂ ਦਾਹਵੇਦਾਰ ਨਹੀਂ ਹਨ। ਇਸ ਦੀ ਥਾਂ ਅਨੁਭਵ ਦੁਆਰਾ ਪੁਸ਼ਟ, ਸਿਹਤਮੰਦ ਨਤੀਜਿਆਂ ਨਾਲ ਜੁੜੀਆਂ ਹੋਈਆਂ, ਔਖੀਆਂ ਪਰ ਦਲੀਲ ਵਿਰੋਧੀ ਨਜ਼ਰ ਨ ਆਉਂਦੀਆਂ ਕਦਰਾਂ ਕੀਮਤਾਂ ਦੀ ਵਕਾਲਤ ਕੀਤੀ ਹੋਈ ਹੈ। ਅੰਮ੍ਰਿਤ ਵੇਲੇ ਦਾ ਜਾਗਣਾ, ਅਲਪ ਆਹਾਰ, ਸੁਲਪ ਸੀ ਨਿਦਰਾ, ਪੰਜ ਬਾਣੀਆਂ ਦਾ ਪਾਠ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਦੀਦਾਰ ਅਤੇ ਅੰਮ੍ਰਿਤਧਾਰੀ ਹੋਣਾ, ਸਿੱਖ ਕਦਰਾਂ ਕੀਮਤਾਂ ਵਿਚ ਸ਼ਾਮਲ ਹਨ। ਇਸ ਨਾਲ

ਵਿਸ਼ਵਾਰਥੀ ਅਤੇ ਸਥਾਨਕ ਕੀਮਤਾਂ ਦਾ ਸੰਜੋਗੀ ਮੇਲ ਸਾਹਮਣੇ ਆ ਗਿਆ ਹੈ।

ਸਿੱਖ ਕਦਰਾਂ ਕੀਮਤਾਂ ਨੂੰ ਆਧਾਰ-ਕੀਮਤਾਂ ਪਰਵਾਨ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਨੂੰ ਭੋਗ-ਕੀਮਤਾਂ ਨਾਲੋਂ ਨਿਖੇੜ ਕੇ ਵੇਖੇ ਜਾਣ ਦੀ ਲੋੜ ਹੈ। ਆਧਾਰ-ਕੀਮਤਾਂ ਦੀ ਧਰਾਤਲ "ਇਹ ਵਸਤੁ ਤਜੀ ਨਹਿ ਜਾਈ..." ਹੈ ਅਤੇ ਭੋਗ ਕੀਮਤਾਂ ਗਰੰਟੀਸ਼ੁਦਾ ਨਤੀਜਿਆਂ ਨਾਲ ਜੁੜੀਆਂ ਹੁੰਦੀਆਂ ਹਨ। ਇਨ੍ਹਾਂ ਦੋਹਾਂ ਨੂੰ ਕ੍ਰਮਵਾਰ ਯੋਗਤਾਮੂਲਕ ਅਤੇ ਸਹੂਲਤਮੂਲਕ ਕੀਮਤਾਂ ਵੀ ਆਖਿਆ ਜਾ ਸਕਦਾ ਹੈ। ਭੋਗ-ਕੀਮਤਾਂ ਦਾ ਆਧਾਰ-ਕੀਮਤਾਂ ਨਾਲ ਉਸੇ ਤਰ੍ਹਾਂ ਦਾ ਰਿਸ਼ਤਾ ਹੈ, ਜਿਹੋ ਜਿਹਾ ਮਨ ਦਾ ਆਤਮਾ ਨਾਲ ਹੈ। ਭੋਗ-ਕੀਮਤਾਂ ਦਾ ਆਧਾਰ ਮਨ ਦੀ ਸਿਰਦਾਰੀ ਹੈ। ਮਨ ਦੀ ਸਰਦਾਰੀ ਦਾ ਨਤੀਜਾ ਸੰਪਰਦਾਇਕਤਾ (Schismatic) ਵਿਚ ਨਿਕਲਦਾ ਹੈ। ਸੰਪਰਦਾਇਕਤਾ ਨਾਲ ਅਧਿਆਤਮਕ ਖਿਲਾਅ ਪੈਦਾ ਹੋ ਜਾਂਦਾ ਹੈ ਅਤੇ ਇਸਦਾ ਪਹਿਲਾ ਸ਼ਿਕਾਰ ਅਧਿਆਤਮਕ ਪ੍ਰਮਾਣਿਕਤਾ ਨਾਲ ਜੁੜੇ ਹੋਏ ਸਰੋਕਾਰ ਹੁੰਦੇ ਹਨ। ਪ੍ਰਭੂਸੱਤਾ ਖੰਡਿਤ ਹੋਣ ਨਾਲ ਕਦਰਾਂ ਕੀਮਤਾ ਨੂੰ ਖੋਰਾ ਵੀ ਲੱਗ ਸਕਦਾ ਹੈ ਅਤੇ ਖੜੋਤ ਦਾ ਬੋਲਬਾਲਾ ਵੀ ਹੋ ਸਕਦਾ ਹੈ। ਵਰਤਮਾਨ ਹਾਲਤ ਕੁਝ ਇਹੋ ਜਿਹੀ ਹੀ ਆਖੀ ਜਾ ਸਕਦੀ ਹੈ।

ਸਿੱਖ ਕਦਰਾਂ ਕੀਮਤਾਂ ਦੀ ਪਾਤਰਤਾ, ਤਿੰਨ ਪਰਤੀ ਜੁਗਤਿ ਨਾਲ ਜੁੜੀ ਹੋਈ ਹੈ। ਇਹ ਜੁਗਤਿ ਨਾਮ ਜਪਣ, ਵੰਡ ਛਕਣ ਅਤੇ ਕਿਰਤ ਕਰਣ ਦੀ ਹੈ। ਇਸ ਜੁਗਤਿ ਰਾਹੀਂ ਪ੍ਰਾਪਤ ਕੀਤੀ ਜੋਤੀਕਰਣ ਦੀ ਸਿਧੀ ਨੂੰ ਹੀ ਸੁਅਸਥ, ਸਬਲ ਅਤੇ ਸੰਪੰਨ ਸ਼ਖਸੀਅਤ ਪਰਵਾਨ ਕੀਤਾ ਗਿਆ ਹੈ। ਇਸ ਸ਼ਖ਼ਸੀਅਤ ਨਾਲ ਸੰਬੰਧਿਤ ਕੀਮਤਾਂ ਨੂੰ ਨਿਰਭਉ, ਨਿਰਵੈਰ, ਪ੍ਰੇਮ ਅਤੇ ਸੇਵਾ ਰਾਹੀਂ ਪ੍ਰਗਟ ਕੀਤਾ ਜਾ ਸਕਦਾ ਹੈ। ਸਿੱਖ ਚਿੰਤਨ ਵਿਚ ਨਿਰਭਉ ਨੂੰ ਜਜ਼ਬਾ ਜਾਂ ਵਕਤੀ ਪ੍ਰਭਾਵ ਪਰਵਾਨ ਨਹੀਂ ਕੀਤਾ ਗਿਆ। ਨਿਰਭਉ ਤਾਂ ਅਨੁਭਵ-ਮੂਲਕ ਕੀਮਤ ਹੈ ਅਤੇ ਇਸ ਨੂੰ ਵਿਵਹਾਰ ਦਾ ਪ੍ਰਕਾਸ਼ਨ ਵੀ ਆਖਿਆ ਜਾ ਸਕਦਾ ਹੈ। ਇਸ ਤਰ੍ਹਾਂ ਨਿਰਭਉ ਸਿੱਖ ਜੀਵਨ-ਜੁਗਤਿ ਵੀ ਹੈ ਅਤੇ ਸਿੱਖ ਕੀਮਤ ਵੀ ਹੈ। ਨਿਰਵੈਰ ਇਸੇ ਤਰ੍ਹਾਂ ਆਪਣੇ ਪ੍ਰਗਟਾਵੇ ਵਿਚ ਸਿਰੜ ਹੈ, ਚੜ੍ਹਦੀ ਕਲਾ ਹੈ ਅਤੇ ਕਿਰਪਾ ਹੈ। ਕਦਰਾਂ ਕੀਮਤਾਂ ਦੀ ਦ੍ਰਿਸ਼ਟੀ ਤੋਂ ਪ੍ਰੇਮ-ਮੂਲਕ ਨਿਰਭੈਤਾ ਵਿਚ ਹਉਮੈ ਜਾਂ ਉਲਾਰ ਦੇ ਪਰਵੇਸ਼ ਕਰਨ ਦੀ ਗੁੰਜਾਇਸ਼ ਘੱਟ ਜਾਂਦੀ ਹੈ। ਨਿਰਵੈਰ ਮਾਨਸਿਕਤਾ ਨੂੰ ਪ੍ਰੇਮ ਰਾਹੀਂ ਅਕਰਮਕਤਾ ਵਿਚ ਪਰਵੇਸ਼ ਕਰਣ ਤੋਂ ਰੋਕਣ ਦਾ ਪ੍ਰਬੰਧ ਸਿੱਖ ਚਿੰਤਨ ਵਿੱਚ ਸੁਝਾਇਆ ਹੋਇਆ ਹੈ। ਇਹ ਤਿੰਨੇ ਸੇਵਾ ਨਾਲ ਜੁੜੇ ਹੋਏ ਹਨ ਜਾਂ ਇਨ੍ਹਾਂ ਤਿੰਨਾਂ ਦਾ ਪ੍ਰਕਾਸ਼ਨ ਸੇਵਾ ਵਿਚੋਂ ਹੋ ਜਾਂਦਾ ਹੈ। ਇਸ ਤਰ੍ਹਾਂ ਸੇਵਾ, ਕਦਰਾਂ ਅਤੇ ਕੀਮਤਾਂ ਦੇ ਰੂਪ ਵਿਚ ਵਿਸ਼ਵਾਸ ਦੀ ਨਿਰੰਤਰਤਾ ਹੈ, ਅਮਲ ਦੀ ਪਕਿਆਈ ਹੈ, ਹੁਕਮ ਦੀ ਪਾਲਨਾ ਹੈ, ਰਜ਼ਾ ਵਾਲਾ ਜੀਵਨ ਹੈ ਅਤੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲਾ ਸੁਭਾ ਹੈ।

ਕਿਸੇ ਵੀ ਧਰਮ ਚਿੰਤਨ ਨਾਲ ਸੰਬੰਧਿਤ ਕਦਰਾਂ ਕੀਮਤਾਂ ਦੇ ਮੁਲਾਂਕਣ ਅਤੇ ਪ੍ਰਸੰਗ ਸਥਾਪਨ ਦਾ ਸਮਰੱਥ ਸਾਧਨ ਉਸ ਧਰਮ ਚਿੰਤਨ ਵਲੋਂ ਪੈਦਾ ਕੀਤੀ ਗਈ ਸ਼ਖ਼ਸੀਅਤ ਰਾਹੀਂ ਕੀਤਾ ਜਾ ਸਕਦਾ ਹੈ। ਇਸ ਦ੍ਰਿਸ਼ਟੀ ਤੋਂ ਸਿੱਖ ਕਦਰਾਂ ਕੀਮਤਾਂ ਦੀ ਪ੍ਰਤੀਨਿਧ ਸ਼ਖ਼ਸੀਅਤ ਵਿਚ ਭਗਤੀ ਤੇ ਸ਼ਕਤੀ, ਫਕੀਰੀ ਤੇ ਵਰਿਆਮਤਾ, ਕੋਮਲਤਾ ਤੇ ਰਣਵੀਰਤਾ ਅਤੇ ਕਲਾਤਮਕਤਾ ਤੇ ਕਲਿਆਨਸ਼ੀਲਤਾ ਦਾ ਸੰਜੋਗੀ ਸੁਮੇਲ ਪ੍ਰਾਪਤ ਸੀ ਅਤੇ ਪ੍ਰਾਪਤ ਹੋਣਾ ਚਾਹੀਦਾ ਹੈ। ਸਿੱਖ ਇਤਿਹਾਸ ਵਿੱਚ ਪ੍ਰਾਪਤ ਆਦਰਸ਼ ਦਾ ਇਹ ਰੇਖਾ ਚਿਤਰ ਹੋਰ ਧਰਮ ਚਿੰਤਨਾਂ ਜਾਂ ਹੋਰ ਧਾਰਮਿਕ ਇਤਿਹਾਸਾਂ ਵਿਚ ਇਸ ਮਾਤਰਾ ਵਿਚ ਪ੍ਰਾਪਤ ਨਹੀਂ ਹੈ। ਜੇ ਕਿਤੇ ਕਿਸੇ ਵਿਅਕਤਿਵ-ਆਦਰਸ਼ ਵਿਚ ਕੁਛ ਇਸਦੇ ਨੇੜੇ ਤੇੜੇ ਲਗਦੇ ਰੇਖਾ ਬਿੰਦੂ ਮਿਲ ਵੀ ਜਾਂਦੇ ਹਨ, ਤਾਂ ਵੀ ਉਸ ਵਿਚ ਸਰਬ ਅਲਿੰਗਨਕਾਰੀ ਭਾਵਨਾਂ ਦੀ ਇਹ ਮਾਤਰਾ ਅਤੇ ਸ਼ਿੱਦਤ ਪ੍ਰਾਪਤ ਨਹੀਂ ਹੈ। ਇਹ ਵਿਵਹਾਰ ਦੇ ਸੰਭਾਵਤ ਅੰਤਮ ਸਿਰਿਆਂ ਨੂੰ ਸਮਾਨਾਂਤਰਤਾ ਵਿਚੋਂ ਕੱਢਕੇ ਸਮਸੂਰਤਾ ਵਿਚ ਸਥਾਪਤ ਕਰਨ ਦੀ ਗੁਰਮਤਿ ਜੁਗਤਿ ਦਾ ਪ੍ਰਗਟਾਵਾ ਹੈ।

ਗੁਰਮਤਿ ਜੁਗਤਿ ਦਾ ਹਿੱਸਾ ਹੋਣ ਕਰਕੇ ਭਗਤ ਨਾਮਦੇਵ ਜੀ ਸ਼ਬਦ-ਗੁਰੂ ਦਾ ਅੰਗ ਹਨ ਅਤੇ ਭਗਤ ਨਾਮਦੇਵ ਜੀ ਦੀ ਪ੍ਰਸੰਗਕਤਾ ਸ਼ਬਦ-ਗੁਰੂ ਦੀ ਰੌਸ਼ਨੀ ਵਿਚ ਹੀ ਸਥਾਪਤ ਕੀਤੀ ਜੀ ਸਕਦੀ ਹੈ। ਇਸੇ ਲਈ ਭਗਤ ਨਾਮਦੇਵ ਜੀ ਦੀ ਬਾਣੀ ਦਾ ਸੁਤੰਤ੍ਰ ਰੂਪ ਵਿਚ ਅਧਿਅਨ ਕਰਨ ਵਾਲੇ ਪਾਠਕਾਂ ਅਤੇ ਵਿਦਵਾਨਾਂ ਲਈ ਇਕ ਪ੍ਰਾਜੈਕਟ ਸ. ਅਮਰ ਸਿੰਘ ਨੂੰ ਸੌਂਪਿਆ ਗਿਆ ਸੀ। ਸ. ਅਮਰ ਸਿੰਘ "ਪ੍ਰੋਫੈਸਰ ਸਾਹਿਬ ਸਿੰਘ ਗੁਰਮਤਿ ਟਰੱਸਟ ਪਟਿਆਲਾ" ਵਲੋਂ ਡਾ. ਗੁਰਚਰਨ ਸਿੰਘ ਦੀ ਅਗਵਾਈ ਵਿਚ ਕੰਮ ਕਰ ਰਹੇ ਹਨ। ਉਨ੍ਹਾਂ ਦੀ ਮਿਹਨਤ ਨੂੰ ਇਸ ਵਿਸ਼ੇਸ਼ ਅੰਕ ਰਾਹੀਂ ਪ੍ਰਸਤੁਤ ਕੀਤਾ

ਜਾ ਰਿਹਾ ਹੈ। ਇਸ ਅੰਕ ਰਾਹੀਂ ਭਗਤ ਨਾਮਦੇਵ ਜੀ ਦੀ ਬਾਣੀ ਦਾ ਤੁੱਕ ਤਤਕਾਰਾ, ਅਨੁਕ੍ਰਮਣਿਕਾ ਅਤੇ ਸ਼ਬਦ ਕੋਸ਼ ਪੇਸ਼ ਕੀਤਾ ਜਾ ਰਿਹਾ ਹੈ। ਇਹ ਅੰਕ ਗੁਰਮਤਿ ਚਿੰਤਨ ਨਾਲ ਸਬੰਧਤ ਸ੍ਰੋਤ-ਸਾਹਿਤ ਦੀ ਲੜੀ ਵਿਚ ਛਾਪਿਆ ਜਾ ਰਿਹਾ ਹੈ। ਇਸ ਦੀ ਤਿਆਰੀ ਵਾਸਤੇ ਪ੍ਰੋਫੈਸਰ ਸਾਹਿਬ ਸਿੰਘ ਗੁਰਮਤਿ ਟਰੱਸਟ ਵਲੋਂ ਨਿਭਾਈ ਗਈ ਭੂਮਿਕਾ ਲਈ ਧੰਨਵਾਦ ਕਰਨਾ ਮੈਂ ਆਪਣਾ ਫਰਜ਼ ਸਮਝਦਾ ਹਾਂ। ਇਸ ਟਰੱਸਟ ਦੀ ਮਾਇਕ ਜ਼ੁੰਮੇਵਾਰੀ ਸ. ਰਤਨ ਸਿੰਘ ਅਤੇ ਸ. ਅਵਤਾਰ ਸਿੰਘ ਇੰਗਲੈਂਡ ਨਿਵਾਸੀਆਂ ਰਾਹੀਂ ਇਕੱਠੇ ਕੀਤੇ ਪੈਸੇ ਨਾਲ ਨਿਭਾਈ ਜਾ ਰਹੀ ਹੈ। ਸੇਵਾ ਦਾ ਇਹ ਜਜ਼ਬਾ ਪ੍ਰੋਫੈਸਰ ਸਾਹਿਬ ਸਿੰਘ ਦੇ ਵਿਦਿਆਰਥੀਆਂ ਵਲੋਂ ਉਨ੍ਹਾਂ ਵਲੋਂ ਪਾਏ ਯੋਗਦਾਨ ਨੂੰ ਸ਼ਰਧਾਂਜਲੀ ਹੀ ਸਮਝਿਆ ਜਾਣਾ ਚਾਹੀਦਾ ਹੈ। ਸਿੱਖ ਅਕਾਦਮਿਕਤਾ ਦੇ ਪ੍ਰਸੰਗ ਵਿਚ ਵਿਭਾਗ ਵਲੋਂ ਨਿਭਾਈ ਜਾ ਰਹੀ ਭੂਮਿਕਾ ਦਾ, ਇਹ ਵਿਸ਼ੇਸ਼ ਅੰਕ ਇਕ ਹਿੱਸਾ ਹੈ। ਇਸ ਨਾਲ ਸਬੰਧਤ ਪਾਠਕਾਂ ਅਤੇ ਵਿਦਵਾਨਾਂ ਵਲੋਂ ਹੁੰਗਾਰੇ ਦੀ ਵਿਭਾਗ ਨੂੰ ਸਦਾ ਉਡੀਕ ਰਹੇਗੀ।

*ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ*
*ਪੰਜਾਬੀ ਯੂਨੀਵਰਸਿਟੀ, ਪਟਿਆਲਾ*

ਬਲਕਾਰ ਸਿੰਘ (ਪ੍ਰੋਫੈਸਰ)
ਸੰਪਾਦਕ

## ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ ੧ੴ ਸਤਿਗੁਰ ਪ੍ਰਸਾਦਿ॥

ਦੇਵਾ ਪਾਹਨ ਤਾਰੀਅਲੇ॥
ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥
ਚਰਨ ਬਧਿਕ ਜਨ ਤੇਊ ਮੁਕਤਿ ਭਏ॥
ਹਉ ਬਲਿ ਬਲਿ ਜਿਨ ਰਾਮ ਕਹੇ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥੨॥੧॥

— ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-੩੪੫

## ੧ੴ ਸਤਿਗੁਰ ਪ੍ਰਸਾਦਿ॥ ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥੨॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥੩॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥੪॥੧॥

॥ਆਸਾ॥

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ॥
ਮਹਾ ਅਨੰਦ ਕਰੇ ਸਦ ਕੇਲਾ॥੧॥ ਰਹਾਉ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ॥੨॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ॥੩॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥੪॥੨॥

॥ਆਸਾ॥

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥
ਮਪਿ ਮਪਿ ਕਾਟਉ ਜਮ ਕੀ ਫਾਸੀ॥੧॥
ਕਹਾ ਕਰਉ ਜਾਤੀ ਕਹ ਕਰਉ ਪਾਤੀ॥
ਰਾਮ ਕੋ ਨਾਮੁ ਜਪਉ ਦਿਨ ਰਾਤੀ॥੧॥ ਰਹਾਉ॥
ਰਾਂਗਨਿ ਰਾਂਗਉ ਸੀਵਨਿ ਸੀਵਉ॥
ਰਾਮ ਨਾਮ ਬਿਨੁ ਘਰੀਅ ਨ ਜੀਵਉ॥੨॥

ਭਗਤਿ ਕਰਉ ਹਰਿ ਕੇ ਗੁਨ ਗਾਵਉ ॥
ਆਠ ਪਹਰ ਅਪਨਾ ਖਸਮੁ ਧਿਆਵਉ ॥੩॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥

॥ ਆਸਾ ॥

ਸਾਧੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥
ਐਸੇ ਹੀ ਠਗਦੇਉ ਬਖਾਨੈ ॥੨॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥
ਰਾਮ ਰਸਾਇਨ ਪੀਓ ਰੇ ਦਗਰਾ ॥੩॥੪॥

॥ ਆਸਾ ॥

ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ ਰਹਾਉ ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੮੫-੪੮੬

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਜੌ ਰਾਜੁ ਦੇਹਿ ਤ ਕਵਨ ਬਡਾਈ ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ ਰਹਾਉ ॥
ਸਭ ਤੈਂ ਉਪਾਈ ਭਰਮ ਭੁਲਾਈ ॥
ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥
ਸਤਿਗੁਰ ਮਿਲੈ ਤ ਸਹਸਾ ਜਾਈ ॥
ਕਿਸ ਹਉ ਪੂਜਉ ਦੂਜਾ ਨਦਰਿ ਨ ਆਈ ॥੩॥
ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

ਗੂਜਰੀ ਘਰੁ ੧ ॥

ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥੧॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ ਰਹਾਉ ॥
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥

ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥੨॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੨੫

**ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨ ੴ ਸਤਿਗੁਰ ਪ੍ਰਸਾਦਿ ॥**

ਜਬ ਦੇਖਾ ਤਬ ਗਾਵਾ ॥
ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥
ਜਹ ਝਿਲਿ ਮਿਲਿ ਕਾਰੁ ਦਿਸੰਤਾ ॥
ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥
ਮੈ ਗੁਰ ਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ ॥
ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥
ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ ॥
ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥
ਜਨੁ ਨਾਮਾ ਸਹਜ ਸਮਾਨਿਆ ॥੪॥੧॥

ਘਰੁ ੪ ਸੋਰਠਿ ॥

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥
ਰੀ ਬਾਈ ਬੇਢੀ ਦੇਨੁ ਨ ਜਾਈ ॥
ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

ਸੋਰਠਿ ਘਰੁ ੩ ॥

ਅਣਮੜਿਆ ਮੰਦਲੁ ਬਾਜੈ ॥
ਬਿਨੁ ਸਾਵਣ ਘਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ ॥
ਜਉ ਤਤੁ ਬਿਚਾਰੈ ਕੋਈ ॥੧॥
ਮੋ ਕਉ ਮਿਲਿਓ ਰਾਮੁ ਸਨੇਹੀ ॥
ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ ॥

ਮਿਲਿ ਪਾਰਸੁ ਕੰਚਨੁ ਹੋਇਆ ॥
ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥
ਗੁਰ ਪੂਛੇ ਮਨੁ ਪਤੀਆਗਾ ॥੨॥
ਜਲ ਭੀਤਰਿ ਕੁੰਭ ਸਮਾਨਿਆ ॥
ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨੁ ਮਾਨਿਆ ॥
ਜਨ ਨਾਮੇ ਤਤੁ ਪਛਾਨਿਆ ॥੩॥੩॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੫੬-੬੫੭

**ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ ॥**

ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥੧॥

ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥੧॥
ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ ਰਹਾਉ ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ ਰਹਾਉ ॥
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥

ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਾਰਾ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੪॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥੫॥੩॥

ਪਹਿਲ ਪੁਰੀਏ ਪੁੰਡਰਕ ਵਨਾ॥
ਤਾ ਚੇ ਹੰਸਾ ਸਗਲੇ ਜਨਾਂ॥
ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥੧॥
ਪਹਿਲ ਪੁਰਸਾਬਿਰਾ॥
ਅਥੋਨ ਪੁਰਸਾਦਮਰਾ॥
ਅਸਗਾ ਅਸ ਉਸਗਾ॥
ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥੧॥ ਰਹਾਉ॥
ਨਾਚੰਤੀ ਗੋਪੀ ਜੰਨਾ॥
ਨਈਆ ਤੇ ਬੈਰੇ ਕੰਨਾ॥
ਤਰਕੁ ਨ ਚਾ॥
ਭ੍ਰਮੀਆ ਚਾ॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥੨॥
ਪਿੰਧੀ ਉਭਕਲੇ ਸੰਸਾਰਾ॥
ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥
ਤੂ ਕੁਨੁ ਰੇ॥
ਮੈ ਜੀ॥
ਨਾਮਾ॥
ਹੋ ਜੀ॥
ਆਲਾ ਤੇ ਨਿਵਾਰਣਾ ਜਮ ਕਾਰਣਾ॥੩॥੪॥

ਪਤਿਤ ਪਾਵਨ ਮਾਧਉ ਬਿਰਦੁ ਤੇਰਾ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥੧॥ ਰਹਾਉ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥
ਚਰਨ ਸਰਨ ਨਾਮਾ ਬਲਿ ਤਿਹਾਰੀ॥੨॥੫॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੯੨ ਤੋਂ ੬੯੪

**ਟੋਡੀ ਬਾਣੀ ਭਗਤਾਂ ਕੀ ੧ਓ ਸਤਿਗੁਰ ਪ੍ਰਸਾਦਿ॥**

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ॥
ਜਲ ਕੀ ਮਾਛੁਲੀ ਚਰੈ ਖਜੂਰਿ॥੧॥
ਕਾਂਇ ਰੇ ਬਕਬਾਦੁ ਲਾਇਓ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ॥੧॥ ਰਹਾਉ॥
ਪੰਡਿਤੁ ਹੋਇ ਕੈ ਬੇਦੁ ਬਖਾਨੈ॥
ਮੂਰਖੁ ਨਾਮਦੇਉ ਰਾਮਹਿ ਜਾਨੈ॥੨॥੧॥

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥
ਪਤਿਤ ਪਵਿਤ ਭਏ ਰਾਮੁ ਕਹਤ ਹੀ॥੧॥ ਰਹਾਉ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਂਈ॥੧॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥੨॥੨॥

ਤੀਨਿ ਛੰਦੇ ਖੇਲੁ ਆਛੈ॥੧॥ ਰਹਾਉ॥
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ॥
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ॥੧॥
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ॥
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ॥੪॥੩॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੭੧੮

**ਨਾਮਦੇਵ ਜੀ॥**

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ ਰਹਾਉ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥੧॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ॥੩॥੧॥੨॥

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ॥੧॥ ਰਹਾਉ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ॥
ਦ੍ਵਾਰਿਕਾ ਨਗਰੀ ਰਾਸਿ ਬੁਗੋਈ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥
ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ॥੨॥
ਚੰਦੀ ਹਜਾਰ ਆਲਮ ਏਕਲ ਖਾਨਾਂ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ॥੩॥
ਅਸਪਤਿ ਗਜਪਤਿ ਨਰਹ ਨਰਿੰਦ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ॥੪॥੨॥੩॥

—ਸ਼੍ਰੀ ਗੁਰੂ ਗ੍ਰੰਥ ਸਾਹਿਬ ਰਾਗ ਤਿਲੰਗ ਪੰਨਾ-੭੨੭

ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥

ਸਫਲ ਜਨਮੁ ਮੋ ਕਉ ਗੁਰ ਕੀਨਾ ॥
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ ਰਹਾਉ ॥
ਨਾਮਦੇਇ ਸਿਮਰਨੁ ਕਰਿ ਜਾਨਾਂ ॥
ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥

—ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੮੫੭-੮੫੮

ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਅਸੁਮੇਧ ਜਗਨੇ ॥
ਤੁਲਾ ਪੁਰਖ ਦਾਨੇ ॥
ਪ੍ਰਾਗ ਇਸਨਾਨੇ ॥੧॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ ਰਹਾਉ ॥
ਗਇਆ ਪਿੰਡੁ ਭਰਤਾ ॥
ਬਨਾਰਸਿ ਅਸਿ ਬਸਤਾ ॥
ਮੁਖਿ ਬੇਦ ਚਤੁਰ ਪੜਤਾ ॥੨॥
ਸਗਲ ਧਰਮ ਅਛਿਤਾ ॥
ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥
ਖਟੁ ਕਰਮ ਸਹਿਤ ਰਹਤਾ ॥੩॥
ਸਿਵਾ ਸਕਤਿ ਸੰਬਾਦੰ ॥
ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥
ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥

॥ ਗੋਂਡ ॥

ਨਾਦ ਭ੍ਰਮੇ ਜੈਸੇ ਮਿਰਗਾਏ ॥
ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥
ਐਸੇ ਰਾਮਾ ਐਸੇ ਹੇਰਉ ॥
ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ ਰਹਾਉ ॥
ਜਿਉ ਮੀਨਾ ਹੇਰੈ ਪਸੂਆਰਾ ॥
ਸੋਨਾ ਗਢਤੇ ਹਿਰੈ ਸੁਨਾਰਾ ॥੨॥
ਜਿਉ ਬਿਖਈ ਹੇਰੈ ਪਰ ਨਾਰੀ ॥
ਕਉਡਾ ਡਾਰਤ ਹਿਰੈ ਜੁਆਰੀ ॥੩॥
ਜਹ ਜਹ ਦੇਖਉ ਤਹ ਤਹ ਰਾਮਾ ॥
ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥

॥ ਗੋਂਡ ॥

ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥

ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠਲਾ ਬਾਹ ਦੇ ॥੧॥ ਰਹਾਉ ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥੧॥
ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ ॥੨॥੩॥

॥ ਗੋਂਡ ॥

ਮੋਹਿ ਲਾਗਤੀ ਤਾਲਾਬੇਲੀ ॥
ਬਛਰੇ ਬਿਨੁ ਗਾਇ ਅਕੇਲੀ ॥੧॥
ਪਾਨੀਆ ਬਿਨੁ ਮੀਨੁ ਤਲਫੈ ॥
ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ ਰਹਾਉ ॥
ਜੈਸੇ ਗਾਇ ਕਾ ਬਾਛਾ ਛੂਟਲਾ ॥
ਥਨ ਚੋਖਤਾ ਮਾਖਨੁ ਘੂਟਲਾ ॥੨॥
ਨਾਮਦੇਉ ਨਾਰਾਇਨੁ ਪਾਇਆ ॥
ਗੁਰੁ ਭੇਟਤ ਅਲਖੁ ਲਖਾਇਆ ॥੩॥
ਜੈਸੇ ਬਿਖੈ ਹੇਤ ਪਰ ਨਾਰੀ ॥
ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥
ਜੈਸੇ ਤਾਪਤੇ ਨਿਰਮਲ ਘਾਮਾ ॥
ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥

ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਕਰਤ ਮਿਟੇ ਭਰਮਾ ॥
ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥
ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ ॥
ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥
ਹਰਿ ਹਰਨਾਕਸ ਹਰੇ ਪਰਾਨ ॥
ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥
ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥
ਬਾਲ ਘਾਤਨੀ ਕਪਟਹਿ ਭਰੀ ॥
ਸਿਮਰਨ ਦ੍ਰੋਪਦ ਸੁਤ ਉਧਰੀ ॥
ਗਊਤਮ ਸਤੀ ਸਿਲਾ ਨਿਸਤਰੀ ॥੩॥
ਕੇਸੀ ਕੰਸ ਮਥਨੁ ਜਿਨਿ ਕੀਆ ॥
ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥
ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

॥ ਗੋਂਡ ॥

ਭੈਰਉ ਭੂਤ ਸੀਤਲਾ ਧਾਵੈ ॥

ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥

॥ ਬਿਲਾਵਲੁ ਗੋਂਡ ॥

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥
ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

—ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੮੭੩ ਤੋਂ ੮੭੫

ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਲੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

ਬੇਦ ਪੁਰਾਨ ਸਾਸਤ੍ਰ ਅਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
ਬੈਰਾਗੀ ਰਾਮਹਿ ਗਾਵਉਗੋ ॥

ਸਬਦਿ ਅਤੀਤਿ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥
ਰਾਮ ਕੋਇ ਨ ਕਿਸ ਹੀ ਕੇਰਾ ॥
ਜੈਸੇ ਤਰਵਰਿ ਪੰਖਿ ਬਸੇਰਾ ॥੧॥ ਰਹਾਉ ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥
ਖੇਚਰ ਭੂਚਰ ਤੁਲਸੀ ਮਾਲਾ ਗੁਰਪਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥

ਰਾਮਕਲੀ ਘਰੁ ੨ ॥

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰੁ ਨ੍ਹਾਈਐ ਗੋਮਤੀ ਸਹਸ ਗਊ ਦਾਨ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

—ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੭੨-੯੭੩

ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ ॥

ਧਨਿ ਧੰਨਿ ਓ ਰਾਮ ਬੇਨੁ ਬਾਜੈ ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥
ਧਨਿ ਧਨਿ ਮੇਘਾ ਰੋਮਾਵਲੀ ॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥
ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥
ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥
ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

ਮੋਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥
ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥
ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥
ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥
ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥
ਏਕਲੁ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੮੮

**ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥**

ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ ਰਹਾਉ ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੧੦੫

**ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥**

ਰੇ ਜਿਹਬਾ ਕਰਉ ਸਤ ਖੰਡ ॥
ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥
ਰੰਗੀ ਲੇ ਜਿਹਬਾ ਹਰਿ ਕੈ ਨਾਇ ॥
ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ ਰਹਾਉ ॥
ਮਿਥਿਆ ਜਿਹਵਾ ਅਵਰੇਂ ਕਾਮ ॥
ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥
ਅਸੰਖ ਕੋਟਿ ਅਨ ਪੂਜਾ ਕਰੀ ॥
ਏਕ ਨ ਪੂਜਸਿ ਨਾਮੈ ਹਰੀ ॥੩॥
ਪ੍ਰਣਵੈ ਨਾਮਦੇਉ ਇਹੁ ਕਰਣਾ
ਅਨੰਤ ਰੂਪ ਤੇਰੇ ਨਾਰਾਇਣਾ ॥੪॥੧॥

ਪਰ ਧਨ ਪਰ ਦਾਰਾ ਪਰਹਰੀ ॥

ਤਾ ਕੈ ਨਿਕਟਿ ਬਸੈ ਨਰਹਰੀ ॥੧॥
ਜੋ ਨ ਭਜੰਤੇ ਨਾਰਾਇਣਾ ॥
ਤਿਨ ਕਾ ਮੈ ਨ ਕਰਉ ਦਰਸਨਾ ॥੧॥ ਰਹਾਉ ॥
ਜਿਨ ਕੈ ਭੀਤਰਿ ਹੈ ਅੰਤਰਾ ॥
ਜੈਸੇ ਪਸੁ ਤੈਸੇ ਓਇ ਨਰਾ ॥੨॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥
ਨਾ ਸੋਹੈ ਬਤੀਸ ਲਖਨਾ ॥੩॥੨॥

ਦੂਧੁ ਕਟੋਰੈ ਗਡਵੈ ਪਾਨੀ ॥
ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥
ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥
ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥
ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ ॥
ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਮੈ ਬਉਰੀ ਮੇਰਾ ਰਾਮੁ ਭਤਾਰੁ ॥
ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥
ਤਨੁ ਮਨੁ ਰਾਮ ਪਿਆਰੇ ਜੋਗੁ ॥੧॥ ਰਹਾਉ ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥
ਰਸਨਾ ਰਾਮ ਰਸਾਇਨੁ ਪੀਜੈ ॥੨॥
ਅਬ ਜੀਅ ਜਾਨਿ ਐਸੀ ਬਨਿ ਆਈ ॥
ਮਿਲਉ ਗੁਪਾਲ ਨੀਸਾਨੁ ਬਜਾਈ ॥੩॥
ਉਸਤਤਿ ਨਿੰਦਾ ਕਰੈ ਨਰੁ ਕੋਈ ॥
ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥

ਕਬਹੂ ਖੀਰਿ ਖਾਡ ਘੀਉ ਨ ਭਾਵੈ ॥
ਕਬਹੂ ਘਰ ਘਰ ਟੂਕ ਮਗਾਵੈ ॥
ਕਬਹੂ ਕੂਰਨੁ ਚਨੇ ਬਿਨਾਵੈ ॥੧॥
ਜਿਉ ਰਾਮ ਰਾਖੈ ਤਿਉ ਰਹੀਐ ਰੇ ਭਾਈ ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ ॥
ਕਬਹੂ ਤੁਰੇ ਤੁਰੰਗ ਨਚਾਵੈ ॥
ਕਬਹੂ ਪਾਇ ਪਨਹੀਓ ਨ ਪਾਵੈ ॥੨॥
ਕਬਹੂ ਖਾਟ ਸੁਪੇਦੀ ਸੁਵਾਵੈ ॥

ਕਬਹੂ ਭੂਮਿ ਪੈਆਰੁ ਨ ਪਾਵੈ ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥
ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

ਭੈਰਉ ਨਾਮਦੇਉ ਜੀਉ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਜੈਸੀ ਭੂਖੇ ਪ੍ਰੀਤਿ ਅਨਾਜ ॥
ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥
ਐਸੀ ਨਾਮੇ ਪ੍ਰੀਤਿ ਨਰਾਇਣ ॥੧॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥੧॥ ਰਹਾਉ ॥
ਜੈਸੀ ਪਰ ਪੁਰਖਾ ਰਤ ਨਾਰੀ ॥
ਲੋਭੀ ਨਰੁ ਧਨ ਕਾ ਹਿਤਕਾਰੀ ॥
ਕਾਮੀ ਪੁਰਖ ਕਾਮਨੀ ਪਿਆਰੀ ॥
ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
ਸਾਈ ਪ੍ਰੀਤਿ ਜਿ ਆਪੇ ਲਾਏ ॥
ਗੁਰ ਪਰਸਾਦੀ ਦੁਬਿਧਾ ਜਾਏ ॥
ਕਬਹੁ ਨ ਤੂਟਸਿ ਰਹਿਆ ਸਮਾਇ ॥
ਨਾਮੇ ਚਿਤੁ ਲਾਇਆ ਸਚਿ ਨਾਇ ॥੩॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥
ਐਸਾ ਹਰਿ ਸੇਤੀ ਮਨੁ ਰਾਤਾ ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥
ਗੋਬਿੰਦੁ ਬਸੈ ਹਮਾਰੈ ਚੀਤਿ ॥੪॥੧॥੭॥

ਘਰ ਕੀ ਨਾਰਿ ਤਿਆਗੈ ਅੰਧਾ ॥
ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥
ਅੰਤ ਕੀ ਬਾਰ ਮੂਆ ਲਪਟਾਨਾ ॥੧॥
ਪਾਪੀ ਕਾ ਘਰੁ ਅਗਨੇ ਮਾਹਿ ॥
ਜਲਤ ਰਹੈ ਮਿਟਵੈ ਕਬ ਨਾਹਿ ॥੧॥ ਰਹਾਉ ॥
ਹਰਿ ਕੀ ਭਗਤਿ ਨ ਦੇਖੈ ਜਾਇ ॥

ਮਾਰਗੁ ਛੋਡਿ ਅਮਾਰਗਿ ਪਾਇ॥
ਮੂਲਹੁ ਭੂਲਾ ਆਵੈ ਜਾਇ॥
ਅੰਮ੍ਰਿਤ ਡਾਰਿ ਲਾਦਿ ਬਿਖੁ ਖਾਇ॥੨॥
ਜਿਉ ਬੇਸ੍ਵਾ ਕੇ ਪਰੈ ਅਖਾਰਾ॥
ਕਾਪਰੁ ਪਹਿਰਿ ਕਰਹਿ ਸੀਗਾਰਾ॥
ਪੂਰੇ ਤਾਲ ਨਿਹਾਲੇ ਸਾਸ॥
ਵਾ ਕੇ ਗਲੇ ਜਮ ਕਾ ਹੈ ਫਾਸ॥੩॥
ਜਾ ਕੇ ਮਸਤਕਿ ਲਿਖਿਓ ਕਰਮਾ॥
ਸੋ ਭਜਿ ਪਰਿ ਹੈ ਗੁਰ ਕੀ ਸਰਨਾ॥
ਕਹਤ ਨਾਮਦੇਉ ਇਹੁ ਬੀਚਾਰੁ॥
ਇਨ ਬਿਧਿ ਸੰਤਹੁ ਉਤਰਹੁ ਪਾਰਿ॥੪॥੨॥੮॥

ਸੰਡਾ ਮਰਕਾ ਜਾਇ ਪੁਕਾਰੇ॥
ਪੜੈ ਨਹੀ ਹਮ ਹੀ ਪਚਿ ਹਾਰੇ॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ॥੧॥
ਰਾਮ ਨਾਮਾ ਜਪਿਬੋ ਕਰੈ॥
ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥੧॥ ਰਹਾਉ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ॥੨॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥੩॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ॥੪॥
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ॥੫॥੩॥੯॥

ਸੁਲਤਾਨੁ ਪੂਛੈ ਸੁਨੁ ਬੇ ਨਾਮਾ॥
ਦੇਖਉ ਰਾਮ ਤੁਮਾਰੇ ਕਾਮਾ॥੧॥
ਨਾਮਾ ਸੁਲਤਾਨੇ ਬਾਧਿਲਾ॥
ਦੇਖਉ ਤੇਰਾ ਹਰਿ ਬੀਠੁਲਾ॥੧॥ ਰਹਾਉ॥
ਬਿਸਮਿਲਿ ਗਊ ਦੇਹੁ ਜੀਵਾਇ॥
ਨਾਤਰੁ ਗਰਦਨਿ ਮਾਰਉ ਠਾਂਇ॥੨॥
ਬਾਦਿਸਾਹ ਐਸੀ ਕਿਉ ਹੋਇ॥
ਬਿਸਮਿਲਿ ਕੀਆ ਨ ਜੀਵੈ ਕੋਇ॥੩॥
ਮੇਰਾ ਕੀਆ ਕਛੂ ਨ ਹੋਇ॥
ਕਰਿ ਹੈ ਰਾਮੁ ਹੋਇ ਹੈ ਸੋਇ॥੪॥
ਬਾਦਿਸਾਹੁ ਚੜ੍ਹਿਓ ਅਹੰਕਾਰਿ॥
ਗਜ ਹਸਤੀ ਦੀਨੋ ਚਮਕਾਰਿ॥੫॥
ਰੁਦਨੁ ਕਰੈ ਨਾਮੇ ਕੀ ਮਾਇ॥

ਛੋਡਿ ਰਾਮੁ ਕੀ ਨ ਭਜਹਿ ਖੁਦਾਇ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥
ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥
ਕਰੈ ਗਜਿੰਦੁ ਸੁੰਡ ਕੀ ਚੋਟ॥
ਨਾਮਾ ਉਬਰੈ ਹਰਿ ਕੀ ਓਟ॥੮॥
ਕਾਜੀ ਮੁਲਾਂ ਕਰਹਿ ਸਲਾਮੁ॥
ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥
ਬਾਦਿਸਾਹ ਬੇਨਤੀ ਸੁਨੇਹੁ॥
ਨਾਮੇ ਸਰ ਭਰਿ ਸੋਨਾ ਲੇਹੁ॥੧੦॥
ਮਾਲੁ ਲੇਉ ਤਉ ਦੋਜਕਿ ਪਰਉ॥
ਦੀਨੁ ਛੋਡਿ ਦੁਨੀਆ ਕਉ ਭਰਉ॥੧੧॥
ਪਾਵਹੁ ਬੇੜੀ ਹਾਥਹੁ ਤਾਲ॥
ਨਾਮਾ ਗਾਵੈ ਗੁਨ ਗੋਪਾਲ॥੧੨॥
ਗੰਗ ਜਮੁਨ ਜਉ ਉਲਟੀ ਬਹੈ॥
ਤਉ ਨਾਮਾ ਹਰਿ ਕਰਤਾ ਰਹੈ॥੧੩॥
ਸਾਤ ਘੜੀ ਜਬ ਬੀਤੀ ਸੁਣੀ॥
ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥
ਪਾਖੰਤਣ ਬਾਜ ਬਜਾਇਲਾ॥
ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ॥
ਗਰੁੜ ਚੜ੍ਹੇ ਆਏ ਗੋਪਾਲ॥੧੬॥
ਕਹਹਿ ਤ ਧਰਣਿ ਇਕੋਡੀ ਕਰਉ॥
ਕਹਹਿ ਤ ਲੇਕਰਿ ਊਪਰਿ ਧਰਉ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ॥
ਸਭੁ ਕੋਈ ਦੇਖੈ ਪਤੀਆਇ॥੧੮॥
ਨਾਮਾ ਪ੍ਰਣਵੈ ਸੇਲ ਮਸੇਲ॥
ਗਊ ਦੁਹਾਈ ਬਛਰਾ ਮੇਲਿ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ॥
ਲੇ ਬਾਦਿਸਾਹੁ ਕੇ ਆਗੇ ਧਰੀ॥੨੦॥
ਬਾਦਿਸਾਹ ਮਹਲ ਮਹਿ ਜਾਇ॥
ਅਉਘਟ ਕੀ ਘਟ ਲਾਗੀ ਆਇ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ॥
ਬਖਸੀ ਹਿੰਦੂ ਮੈ ਤੇਰੀ ਗਾਇ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ॥
ਇਹੁ ਕਿਛ ਪਤੀਆ ਮੁਝੈ ਦਿਖਾਇ॥੨੩॥
ਇਸ ਪਤੀਆ ਕਾ ਇਹੈ ਪਰਵਾਨੁ॥
ਸਾਚਿ ਸੀਲਿ ਚਾਲਹੁ ਸੁਲਿਤਾਨ॥੨੪॥
ਨਾਮਦੇਉ ਸਭ ਰਹਿਆ ਸਮਾਇ॥
ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ॥੨੫॥

ਜਉ ਅਬ ਕੀ ਬਾਰ ਨ ਜੀਵੈ ਗਾਇ॥
ਤ ਨਾਮਦੇਵ ਕਾ ਪਤੀਆ ਜਾਇ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ॥
ਭਗਤ ਜਨਾਂ ਲੇ ਉਧਰਿਆ ਪਾਰਿ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ॥
ਨਾਮੇ ਨਾਰਾਇਨ ਨਾਹੀ ਭੇਦੁ॥੨੮॥੧॥੧੦॥

॥ਘਰੁ ੨॥

ਜਉ ਗੁਰਦੇਉ ਤ ਮਿਲੈ ਮੁਰਾਰਿ॥
ਜਉ ਗੁਰਦੇਉ ਤ ਉਤਰੈ ਪਾਰਿ॥
ਜਉ ਗੁਰਦੇਉ ਤ ਬੈਕੁੰਠ ਤਰੈ॥
ਜਉ ਗੁਰਦੇਉ ਤ ਜੀਵਤ ਮਰੈ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ॥੧॥ ਰਹਾਉ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ॥
ਜਉ ਗੁਰਦੇਉ ਨ ਦਹ ਦਿਸ ਧਾਵੈ॥
ਜਉ ਗੁਰਦੇਉ ਪੰਚ ਤੇ ਦੂਰਿ॥
ਜਉ ਗੁਰਦੇਉ ਨ ਮਰਿਬੋ ਝੂਰਿ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ॥
ਜਉ ਗੁਰਦੇਉ ਤ ਅਕਥ ਕਹਾਨੀ॥
ਜਉ ਗੁਰਦੇਉ ਤ ਅੰਮ੍ਰਿਤ ਦੇਹ॥
ਜਉ ਗੁਰਦੇਉ ਨਾਮੁ ਜਪਿ ਲੇਹਿ॥੩॥
ਜਉ ਗੁਰਦੇਉ ਭਵਨ ਤ੍ਰੈ ਸੂਝੈ॥
ਜਉ ਗੁਰਦੇਉ ਊਚ ਪਦ ਬੂਝੈ॥
ਜਉ ਗੁਰਦੇਉ ਤ ਸੀਸੁ ਅਕਾਸਿ॥
ਜਉ ਗੁਰਦੇਉ ਸਦਾ ਸਾਬਾਸਿ॥੪॥
ਜਉ ਗੁਰਦੇਉ ਸਦਾ ਬੈਰਾਗੀ॥
ਜਉ ਗੁਰਦੇਉ ਪਰ ਨਿੰਦਾ ਤਿਆਗੀ॥
ਜਉ ਗੁਰਦੇਉ ਬੁਰਾ ਭਲਾ ਏਕ॥
ਜਉ ਗੁਰਦੇਉ ਲਿਲਾਟਹਿ ਲੇਖ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ॥
ਜਉ ਗੁਰਦੇਉ ਦੇਹੁਰਾ ਫਿਰੈ॥
ਜਉ ਗੁਰਦੇਉ ਤ ਛਾਪਰਿ ਛਾਈ॥
ਜਉ ਗੁਰਦੇਉ ਸਿਹਜ ਨਿਕਸਾਈ॥੬॥
ਜਉ ਗੁਰਦੇਉ ਤ ਅਠਸਠਿ ਨਾਇਆ॥
ਜਉ ਗੁਰਦੇਉ ਤਨਿ ਚਕ੍ਰ ਲਗਾਇਆ॥
ਜਉ ਗੁਰਦੇਉ ਤ ਦੁਆਦਸ ਸੇਵਾ॥
ਜਉ ਗੁਰਦੇਉ ਸਭੈ ਬਿਖੁ ਸੇਵਾ॥੭॥
ਜਉ ਗੁਰਦੇਉ ਤ ਸੰਸਾ ਟੂਟੈ॥
ਜਉ ਗੁਰਦੇਉ ਤ ਜਮ ਤੇ ਛੂਟੈ॥

ਜਉ ਗੁਰਦੇਉ ਤ ਭਉਜਲ ਤਰੈ॥
ਜਉ ਗੁਰਦੇਉ ਤ ਜਨਮਿ ਨ ਮਰੈ॥੮॥
ਜਉ ਗੁਰਦੇਉ ਅਠਦਸ ਬਿਉਹਾਰ॥
ਜਉ ਗੁਰਦੇਉ ਅਠਾਰਹ ਭਾਰ॥
ਬਿਨੁ ਗੁਰਦੇਉ ਅਵਰ ਨਹੀ ਜਾਈ॥
ਨਾਮਦੇਉ ਗੁਰ ਕੀ ਸਰਣਾਈ॥੯॥੧॥੨॥੧੧॥

॥ਨਾਮਦੇਵ॥

ਆਉ ਕਬੰਦਰ ਕੇਸਵਾ॥
ਕਰਿ ਅਬਦਾਲੀ ਭੇਸਵਾ॥ ਰਹਾਉ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ॥੧॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ॥੨॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ॥੪॥੧॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੧੬੩ ਤੋਂ ੧੧੬੯

**ਬਸੰਤੁ ਬਾਣੀ ਨਾਮਦੇਉ ਜੀ ਕੀ ੧ੴ ਸਤਿਗੁਰ ਪ੍ਰਸਾਦਿ॥**

ਸਾਹਿਬੁ ਸੰਕਟਵੈ ਸੇਵਕੁ ਭਜੈ॥
ਚਿਰੰਕਾਲ ਨ ਜੀਵੈ ਦੋਊ ਕੁਲ ਲਜੈ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥
ਚਰਨ ਕਮਲ ਮੇਰੇ ਹੀਅਰੇ ਬਸੈਂ॥੧॥ ਰਹਾਉ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥
ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ॥੨॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ॥੩॥੧॥

ਲੋਭ ਲਹਰਿ ਅਤਿ ਨੀਝਰ ਬਾਜੈ॥
ਕਾਇਆ ਡੂਬੈ ਕੇਸਵਾ॥੧॥
ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥
ਤਾਰਿ ਲੈ ਬਾਪ ਬੀਠੁਲਾ॥੧॥ ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਾਕਉ॥
ਤੇਰਾ ਪਾਰੁ ਨ ਪਾਇਆ ਬੀਠੁਲਾ॥੨॥
ਹੋਹੁ ਦਇਆਲੁ ਸਤਿਗੁਰ ਮੇਲਿ ਤੂ ਮੋ ਕਉ॥
ਪਾਰਿ ਉਤਾਰੇ ਕੇਸਵਾ॥੩॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ॥
ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥੪॥੨॥

ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥
ਪੀਛੈ ਤਿਨਕਾ ਲੈ ਕਰਿ ਹਾਂਕਤੀ॥੧॥
ਜੈਸੇ ਪਨਕਤ ਥ੍ਰੂਟਿਟਿ ਹਾਂਕਤੀ॥
ਸਰਿ ਧੋਵਨ ਚਾਲੀ ਲਾਡੁਲੀ॥੧॥ ਰਹਾਉ॥
ਧੋਬੀ ਧੋਵੈ ਬਿਰਹ ਬਿਰਾਤਾ॥
ਹਰਿ ਚਰਨ ਮੇਰਾ ਮਨੁ ਰਾਤਾ॥੨॥
ਭਣਤਿ ਨਾਮੇਦਉ ਰਮਿ ਰਹਿਆ॥
ਅਪਨੇ ਭਗਤ ਪਰ ਕਰਿ ਦਇਆ॥੩॥੩॥

—ਸ੍ਰੀ ਗੁਰ ਗ੍ਰੰਥ ਸਾਹਿਬ ਪੰਨਾ ੧੧੯੫-੧੧੯੬

**ਸਾਰੰਗ ਬਾਣੀ ਨਾਮਦੇਉ ਜੀ ਕੀ॥ ੧ੴ ਸਤਿਗੁਰ ਪ੍ਰਸਾਦਿ॥**

ਕਾਏਂ ਰੇ ਮਨ ਬਿਖਿਆ ਬਨ ਜਾਇ॥
ਭੂਲੋ ਰੇ ਠਗਮੂਰੀ ਖਾਇ॥੧॥ ਰਹਾਉ॥
ਜੈਸੇ ਮੀਨੁ ਪਾਨੀ ਮਹਿ ਰਹੈ॥
ਕਾਲ ਜਾਲ ਕੀ ਸੁਧਿ ਨਹੀ ਲਹੈ॥
ਜਿਹਬਾ ਸੁਆਦੀ ਲੀਲਿਤ ਲੋਹ॥
ਐਸੇ ਕਨਿਕ ਕਾਮਨੀ ਬਾਧਿਓ ਮੋਹ॥੧॥
ਜਿਉ ਮਧੁ ਮਾਖੀ ਸੰਚੈ ਅਪਾਰ॥
ਮਧੁ ਲੀਨੋ ਮੁਖਿ ਦੀਨੀ ਛਾਰੁ॥
ਗਊ ਬਾਛ ਕਉ ਸੰਚੈ ਖੀਰੁ॥
ਗਲਾ ਬਾਂਧਿ ਦੁਹਿ ਲੇਇ ਅਹੀਰੁ॥੨॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ॥
ਸੋ ਮਾਇਆ ਲੈ ਗਾਡੈ ਧਰੈ॥
ਅਤਿ ਸੰਚੈ ਸਮਝੈ ਨਹੀ ਮੂੜ੍॥
ਧਨੁ ਧਰਤੀ ਤਨੁ ਹੋਇ ਗਇਓ ਧੂੜਿ॥੩॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ॥
ਸਾਧਸੰਗਤਿ ਕਬਹੂ ਨਹੀ ਕਰੈ॥
ਕਹਤ ਨਾਮਦੇਉ ਤਾ ਚੀ ਆਣਿ॥
ਨਿਰਭੈ ਹੋਇ ਭਜੀਐ ਭਗਵਾਨ॥੪॥੧॥

ਬਦਹੁ ਕੀ ਨ ਹੋਡ ਮਾਧਉ ਮੋ ਸਿਉ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥੧॥ ਰਹਾਉ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥੧॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ॥੨॥੨॥

ਦਾਸ ਅਨਿੰਨ ਮੇਰੋ ਨਿਜ ਰੂਪ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ॥੧॥ ਰਹਾਉ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥

ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥੨॥੩॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੫੨-੧੨੫੩

ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ॥ ੧ਓ ਸਤਿਗੁਰ ਪ੍ਰਸਾਦਿ॥

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ॥੧॥ ਰਹਾਉ॥
ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ॥
ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ॥
ਸੁ ਐਸਾ ਰਾਜਾ ਸ੍ਰੀ ਨਰਹਰੀ॥੧॥
ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ॥
ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਸਾਰਖਾ ਗਿਆਨੁ ਭਾਖੀਲੇ॥
ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ॥
ਧਰਮ ਰਾਇ ਪਰੁਲੀ ਪ੍ਰਤਿਹਾਰੁ॥
ਸੋੁ ਐਸਾ ਰਾਜਾ ਸ੍ਰੀ ਗੋਪਾਲੁ॥੨॥
ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ॥
ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ॥
ਚਉਰ ਢੂਲ ਜਾਂ ਚੈ ਹੈ ਪਵਣੁ॥
ਚੇਰੀ ਸਕਤਿ ਜੀਤਿ ਲੇ ਭਵਣੁ॥
ਅੰਡ ਟੂਕ ਜਾ ਚੈ ਭਸਮਤੀ॥
ਸੋੁ ਐਸਾ ਰਾਜਾ ਤ੍ਰਿਭਵਣ ਪਤੀ॥੩॥
ਜਾਂ ਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ॥
ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ॥
ਨਖ ਪ੍ਰਸੇਵ ਜਾ ਚੈ ਸੁਰਸਰੀ॥
ਸਪਤ ਸਮੁੰਦ ਜਾਂ ਚੈ ਘੜਥਲੀ॥
ਏਤੇ ਜੀਅ ਜਾਂ ਚੈ ਵਰਤਣੀ॥
ਸੋੁ ਐਸਾ ਰਾਜਾ ਤ੍ਰਿਭਵਣ ਧਣੀ॥੪॥
ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ॥
ਏਤੇ ਜੀਅ ਜਾਂ ਚੈ ਹਹਿ ਘਰੀ॥
ਸਰਬ ਬਿਆਪਿਕ ਅੰਤਰ ਹਰੀ॥
ਪ੍ਰਣਵੈ ਨਾਮਦੇਉ ਤਾਂ ਚੀ ਆਣਿ॥
ਸਗਲ ਭਗਤ ਜਾ ਚੈ ਨੀਸਾਣਿ॥੫॥੧॥

॥ਮਲਾਰ॥

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ
ਤੂ ਨ ਬਿਸਾਰੇ ਰਾਮਈਆ॥੧॥ ਰਹਾਉ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥੨॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੯੨

**ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ ੴ ਸਤਿਗੁਰ ਪ੍ਰਸਾਦਿ॥**

ਐਸੋ ਰਾਮ ਰਾਇ ਅੰਤਰਜਾਮੀ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ॥੧॥ ਰਹਾਉ॥
ਬਸੈ ਘਟਾ ਘਟ ਲੀਪ ਨ ਛੀਪੈ॥
ਬੰਧਨ ਮੁਕਤਾ ਜਾਤੁ ਨ ਦੀਸੈ॥੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ॥
ਨਾਮੇ ਕੋ ਸੁਆਮੀ ਬੀਠਲੁ ਐਸਾ॥੨॥੧॥

—ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੧੮

**ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ॥**

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ॥੧॥
ਬੇਧੀਅਲੇ ਗੋਪਾਲ ਗੋੁਸਾਈ॥
ਮੇਰਾ ਪ੍ਰਭੁ ਰਵਿਆ ਸਰਬੇ ਠਾਈ॥੧॥ ਰਹਾਉ॥
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ॥੨॥
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ॥੩॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥੪॥੧॥

॥ ਪ੍ਰਭਾਤੀ॥

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ॥੧॥
ਗੋਬਿਦੁ ਗਾਜੈ ਸਬਦੁ ਬਾਜੈ॥
ਆਨਦ ਰੂਪੀ ਮੇਰੋ ਰਾਮਈਆ॥੧॥ ਰਹਾਉ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ।.
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ॥੨॥
ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ॥੩॥੨॥

॥ ਪ੍ਰਭਾਤੀ॥

ਅਕੁਲ ਪੁਰਖ ਇਕੁ ਚਲਿਤੁ ਉਪਾਇਆ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ॥੧॥
ਜੀਅ ਕੀ ਜੋਤਿ ਨ ਜਾਨੈ ਕੋਈ॥
ਤੈ ਮੈ ਕੀਆ ਸੁ ਮਾਲੂਮੁ ਹੋਈ॥੧॥ ਰਹਾਉ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ॥

ਆਪ ਹੀ ਕਰਤਾ ਬੀਠੁਲੁ ਦੇਉ ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ ॥
ਜੋ ਕਿਛੁ ਕੀਆ ਸੁ ਆਪੈ ਆਪੈ ॥੩॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥
ਅਮਰੁ ਹੋਇ ਸਦ ਆਕੁਲ ਰਹੈ ॥੪॥੩॥

— ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੫੦-੧੩੫੧

# ਬਾਣੀ ਭਗਤ ਨਾਮਦੇਵ ਜੀ

(ਤੁੱਕ-ਤਤਕਰਾ)

| | | |
|---|---|---|
| ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ॥ | ਧਨਾ, ੨, ੪ : ੧ | 693 |
| ਇਨ ਬਿਧਿ ਸੰਤਹੁ ਉਤਰਹੁ ਪਾਰਿ॥ | ਭੈਰ, ੮, ੪ : ੪ | 1165 |
| ਇਨਿ ਹਿੰਦੂ ਮੇਰਾ ਮਲਿਆ ਮਾਨੁ॥ | ਭੈਰ, ੧੦, ੯ : ੨ | 1165 |
| ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ॥ | ਰਾਮ, ੨, ੨ : ੧ | 973 |
| ਈਭੈ ਬੀਠਲੁ ਊਭੈ ਬੀਠਲ ਬੀਠਲੁ ਬਿਨੁ ਸੰਸਾਰੁ ਨਹੀ॥ | ਆਸਾ, ੨, ੪ : ੧ | 485 |
| ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥ | ਆਸਾ, ੧, ੧ : ੧ | 485 |
| ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ | ਸਾਰ, ੩, ੧ : ੨ | 1253 |
| ਏਕ ਨ ਪੂਜਸਿ ਨਾਮੈ ਹਰੀ॥ | ਭੈਰ, ੧, ੩ : ੨ | 1163 |
| ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥ | ਮਾਲੀ, ੩, ੨ : ੧ | 988 |
| ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥ | ਮਾਲੀ, ੩, ੧* : ੧ | 988 |
| ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ॥ | ਟੋਡੀ, ੨, ੧ : ੨ | 718 |
| ਏਕੁ ਭਗਤੁ ਮੇਰੇ ਹਿਰਦੇ ਬਸੈ॥ | ਭੈਰ, ੩, ੩ : ੧ | 1163 |
| ਏਕੈ ਪਾਥਰ ਕੀਜੈ ਭਾਉ॥ | ਗੂਜ, ੧, ੪ : ੧ | 525 |
| ਏਤੇ ਜੀਅ ਜਾਂ ਚੈ ਹਹਿ ਘਰੀ॥ | ਮਲਾ, ੧, ੫ : ੨ | 1292 |
| ਏਤੇ ਜੀਅ ਜਾਂ ਚੈ ਵਰਤਣੀ॥ | ਮਲਾ, ੧, ੪ : ੫ | 1292 |
| ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥ | ਮਲਾ, ੨, ੨ : ੨ | 1292 |
| | | |
| ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥ | ਬਸੰ, ੨, ੧* : ੧ | 1196 |
| ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥ | ਬਲੰ, ੩, ੧ : ੧ | 1196 |
| ਸਹਜ ਸੁਭਾਇ ਭਇਓ ਬੈਰਾਗੀ॥ | ਭੈਰ, ੭, ੧* : ੨ | 1164 |
| ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ॥ | ਮਾਰੂ, ੧, ੨ : ੧ | 1105 |
| ਸਗਲ ਕਲੇਸ ਨਿੰਦਕ ਭਇਆ ਖੇਦੁ॥ | ਭੈਰ, ੧੦, ੨੮ : ੧ | 1166 |
| ਸਗਲ ਧਰਮ ਅਛਿਤਾ॥ | ਗੋਂਡ, ੧, ੩ : ੧ | 873 |
| ਸਗਲ ਭਗਤ ਜਾ ਚੈ ਨੀਸਾਣਿ॥ | ਮਲਾ, ੧, ੫ : ੫ | 1292 |
| ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥ | ਧਨਾ, ੩, ੫ : ੨ | 693 |
| ਸੰਡਾ ਮਰਕਾ ਜਾਇ ਪੁਕਾਰੇ॥ | ਭੈਰ, ੯, ੧ : ੧ | 1165 |
| ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ॥ | ਆਸਾ, ੫, ੨ : ੨ | 486 |
| ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ॥ | ਧਨਾ, ੨, ੨ : ੨ | 693 |
| ਸਤਰਿ ਕੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥ | ਧਨਾ, ੨, ੧ : ੨ | 693 |
| ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ॥ | ਟੋਡੀ, ੩, ੪ : ੧ | 718 |
| ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥ | ਭੈਰ, ੧੧, ੧* : ੧ | 1166 |
| ਸਤਿਗੁਰੁ ਮਿਲੈ ਤ ਸਹਸਾ ਜਾਈ॥ | ਗੂਜ, ੧, ੩ : ੧ | 525 |
| ਸਪਤ ਸਮੁੰਦ ਜਾਂ ਚੈ ਘੜਥਲੀ॥ | ਮਲਾ, ੧, ੪ : ੪ | 1292 |
| ਸਫਲ ਜਨਮੁ ਮੋ ਕਉ ਗੁਰ ਕੀਨਾ॥ | ਬਿਲਾ, ੧, ੧ : ੧ | 857 |
| ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥ | ਰਾਮ, ੨, ੧* : ੨ | 973 |
| ਸਭ ਤੇ ਉਪਾਈ ਭਰਮ ਭੁਲਾਈ॥ | ਗੂਜ, ੧, ੨ : ੧ | 525 |
| ਸਭ ਰਾਮੁ ਏਕੁ ਕਰਿ ਜਾਨਿਆ॥ | ਸੋਰ, ੩, ੩ : ੨ | 657 |
| ਸਭੁ ਕੋਈ ਦੇਖੈ ਪਤੀਆਇ॥ | ਭੈਰ, ੧੦, ੧੮ : ੨ | 1166 |
| ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦੁ ਬਿਨੁ ਨਹੀ ਕੋਈ॥ | ਆਸਾ, ੧, ੧* : ੧ | 485 |

| | | |
|---|---|---|
| ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥ | ਭੈਰ, ੮, ੪ : ੨ | 1165 |
| ਸੋ ਆਇਆ ਲੈ ਗਾਡੇ ਧਰੈ ॥ | ਸਾਰ, ੧, ੩ : ੨ | 1252 |
| | | |
| ਹਉ ਤਉ ਏਕੁ ਰਮਈਆ ਲੈਹਉ ॥ | ਗੌਂਡ, ੬, ੧* : ੧ | 874 |
| ਹਉ ਬਲਿ ਬਲਿ ਜਿਨ ਰਾਮ ਕਰੇ ॥ | ਗਉ, ੧, ੧ : ੩ | 345 |
| ਹਸਤ ਖੇਲਤ ਤੇਰੇ ਦੇਹੁਰੇ ਆਇਆ ॥ | ਭੈਰ, ੬, ੧ : ੧ | 1164 |
| ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ | ਰਾਮ, ੧,੨ : ੨ | 972 |
| ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥ | ਤਿਲੰ, ੩,੩ : ੨ | 727 |
| ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥ | ਰਾਮ, ੩, ੧ : ੨ | 973 |
| ਹਮਰੋ ਕਰਤਾ ਰਾਮੁ ਸਨੇਹੀ ॥ | ਧਨਾ, ੧, ੧* : ੧ | 692 |
| ਹਮਾਰੈ ਬੇਢੀ ਪ੍ਰਾਨ ਅਧਾਰਾ ॥ | ਸੋਰ, ੨, ੧* : ੩ | 657 |
| ਹਰਏ ਨਮਸਤੇ ਹਰਏ ਨਮਹ ॥ | ਗੌਂਡ, ੫, ੧* : ੧ | 874 |
| ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥ | ਭੈਰ, ੯, ੫ : ੧ | 1165 |
| ਹਰਿ ਹਰਨਾਖਸ ਹਰੇ ਪਰਾਨ ॥ | ਗੌਂਡ, ੫, ੨ : ੧ | 874 |
| ਹਰਿ ਹਰਿ ਕਰਤ ਜਾਤਿ ਕੁਲ ਹਰੀ ॥ | ਗੌਂਡ, ੫, ੧ : ੩ | 874 |
| ਹਰਿ ਹਰਿ ਕਰਤ ਨਹੀ ਦੁਖੁ ਜਮਹ ॥ | ਗੌਂਡ, ੫, ੧* : ੨ | 874 |
| ਹਰਿ ਹਰਿ ਕਰਤ ਪੂਤਨਾ ਤਰੀ ॥ | ਗੌਂਡ, ੫, ੩ : ੧ | 874 |
| ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥ | ਗੌਂਡ, ੫, ੧ : ੧ | 874 |
| ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ | ਰਾਮ, ੪, ੧* : ੨ | 973 |
| ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ | ਧਨਾ, ੪, ੧* : ੪ | 693 |
| ਹਰਿ ਕੀ ਭਗਤਿ ਨ ਦੇਖੈ ਜਾਇ ॥ | ਭੈਰ, ੮, ੨ : ੧ | 1165 |
| ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥ | ਭੈਰ, ੫, ੧* : ੨ | 1164 |
| ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥ | ਗੌਂਡ, ੨, ੪ : ੨ | 873 |
| ਹਰਿ ਕੋ ਨਾਮੁ ਲੈ ਊਤਮ ਧਰਮਾ ॥ | ਗੌਂਡ, ੫, ੧ : ੨ | 874 |
| ਹਰਿ ਚਰਨ ਮੇਰਾ ਮਨੁ ਰਾਤਾ ॥ | ਬਸੰ, ੩, ੨ : ੨ | 1196 |
| ਹੇਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ | ਤਿਲੰ, ੩, ੧* : ੧ | 727 |
| ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥ | ਤਿਲੰ, ੨, ੧ : ੨ | 727 |
| ਹਿੰਦੂ ਅੰਨਾ ਤੁਰਕੂ ਕਾਣਾ ॥ | ਗੌਂਡ, ੭, ੪ : ੧ | 875 |
| ਹਿੰਦੂ ਪੂਜੈ ਦੇਹੁਰਾ ਮੁਸਲਮਾਣ ਮਸੀਤਿ ॥ | ਗੌਂਡ, ੭, ੪ : ੩ | 875 |
| ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥ | ਭੈਰ, ੯, ੧* : ੨ | 1165 |
| ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ | ਭੈਰ, ੬, ੧* : ੧ | 1164 |
| ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥ | ਬਸੰ, ੨, ੩ : ੧ | 1196 |
| ਹੋ ਜੀ ॥ | ਧਨਾ, ੪, ੩ : ੬ | 694 |
| | | |
| ਕਉੜਾ ਡਾਰਤ ਹਿਰੈ ਜੁਆਰੀ ॥ | ਗੌਂਡ, ੨, ੩ : ੨ | 873 |
| ਕਉਨੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਗੀ ਬਾਈ ॥ | ਗੂਜ, ੨, ੧* : ੧ | 525 |
| ਕਉਨ ਕੋ ਕਲੰਕ ਰਹਿਓ ਰਾਮ ਨਾਮੁ ਲੇਤ ਹੀ ॥ | ਟੋਡੀ, ੨, ੧* : ੧ | 718 |
| ਕਹਹਿ ਤ ਧਰਣਿ ਇਕੋਡੀ ਕਰਉ ॥ | ਭੈਰ, ੧੦, ੧੭ : ੧ | 1166 |
| ਕਹਹਿ ਤ ਮੁਈ ਗਊ ਦੇਉ ਜੀਆਇ ॥ | ਭੈਰ, ੧੦, ੧੮ : ੧ | 1166 |
| ਕਹਹਿ ਤ ਲੇਕਰਿ ਊਪਰਿ ਧਰਉ ॥ | ਭੈਰ, ੧੦, ੧੭ : ੨ | 1166 |

ਅਕੇਲੀ—ਇਕੱਲੀ, ਸਾਥੀ ਤੋਂ ਬਿਨਾਂ। ਗੌਂਡ, ੪, ੧ : ੨ (874)
ਅਖੰਡ—ਅਵਿਵਾਜਿਤ, ਅਣਵੰਡੀ; (ਭਾਵ) ਪੂਰਨ। ਰਾਮ, ੨, ੧ : ੨ (973)
ਅਖਾਰਾ—ਪਿੜ, ਜਿਥੇ ਤਮਾਸ਼ਾਂ/ ਮੁਜਰਾ/ ਘੋਲ ਹੁੰਦਾ ਹੈ। ਭੈਰ, ੮, ੩ : ੧ (1165)
ਅਗਨਿ—ਅੱਗ ਵਿਚ। ਰਾਮ, ੪, ੧ : ੧ (973)
ਅਗਨੇ—ਅੱਗ ਵਿਚ। ਭੈਰ, ੮, ੧* : ੧ (1165)
ਅਚਿੰਤ—ਬੇਫਿਕਰ, ਨਿਸਚਿੰਤ, ਚਿੰਤਾ ਰਹਿਤ। ਆਸਾ, ੫, ੧ : ੨ (486)
ਅਛਿਤਾ—ਸੰਪੂਰਨ, ਸੰਯੁਕਤ। ਗੌਂਡ, ੧, ੩ : ੧ (873)
ਅਜਹੁ—ਅਜੇ ਵੀ। ਭੈਰ, ੧੦, ੧੪ : ੨ (1166)
ਅਜਹੂ—ਅਜੇ ਵੀ। ਮਾਰੂ, ੧, ੩ : ੨ (1105)
ਅਜਹੂੰ—ਅਜੇ ਵੀ। ਮਾਰੂ, ੧, ੪ : ੨ (1105)
ਅੰਜਨੁ—ਸੁਰਮਾ। ਬਿਲਾ, ੧, ੧* : ੧ (858)
ਅਜਾਤਿ—ਕੁਜਾਤ, ਨੀਵੀਂ ਜਾਤ ਵਾਲਾ। ਮਾਲੀ, ੨, ੨ : ੨ (988)
ਅਜਾਨੁ—ਬੇਸਮਝ, ਮੂਰਖ। ਗੌਂਡ, ੩, ੧* : ੨ (873)
ਅਜਾਮਲੁ—ਇਕ ਦੁਰਾਚਾਰੀ ਬ੍ਰਾਹਮਣ, ਜਿਸ ਨੇ ਵੇਸਵਾ ਨਾਲ ਵਿਆਹ ਕੀਤਾ, ਛੋਟੇ ਪੁਤੱਰ ਦਾ ਨਾਉਂ ਨਾਰਾਇਣ ਹੋਣ ਕਰ ਕੇ ਨਾਰਾਇਣ ਨਾਰਾਇਣ ਕਰਦਾ ਮੁਕਤ ਹੋ ਗਿਆ। ਗਉ, ੧, ੧ : ੧ (345)
ਅਜੈਮਲ—ਵੇਖੋ 'ਅਜਾਮਲ'। ਗੌਂਡ, ੫, ੨ : ੨ (874)
ਅਟਲੁ—ਸਥਿਰ, ਦ੍ਰਿੜ, ਅਚਲ ਪਦਵੀ। ਮਾਰੂ, ੧, ੩ : ੨ (1105)
ਅਠਸਠਿ—(ਅਠ+ਸਠ) ਅਠਾਹਟ; ਸਾਰੇ (ਭਾਵ)। ਰਾਮ, ੨, ੩ : ੨ (973); ਭੈਰ, ੧੧, ੭ : ੧ (1167)
ਅਠਦਸ—(ਅਠ+ਦਸ) ਅਠਾਰਾਂ, ਅਠਾਰਾਂ ਪੁਰਾਣ (ਭਾਵ)। ਭੈਰ, ੧੧, ੯ : ੧ (1167)
ਅਠਾਰਹ ਭਾਰ—ਪੁਰਾਣਾ ਖਿਆਲ ਹੈ ਕਿ ਹਰ ਇਕ ਬ੍ਰਿਛ ਬੂਟੇ ਦਾ ਇਕ ਇਕ ਪਤੱਰ ਲੈ ਕੇ ਇਕੱਠਾ ਕਰਕੇ ਤੋਲੀਏ, ਤਾਂ ਅਠਾਰਾਂ ਭਾਰ (੧ ਭਾਰ = ੫ ਮਣ ਕੱਚੇ) ਹੋ ਜਾਂਦੇ ਹਨ, ਸਾਰੀ ਬਨਸਪਤੀ (ਭਾਵ) ਭੈਰ, ੧੧, ੯ : ੨ (1167); ਮਲਾ, ੧, ੪ : ੨ (1292)
ਅੰਡ-ਟੂਕ—ਅੰਡੇ ਦੇ ਟੁਕੜੇ; ਪ੍ਰਿਥਵੀ ਤੇ ਅਕਾਸ਼ (ਭਾਵ)। ਮਲਾ, ੧, ੩ : ੫ (1292)
ਅਣਮੜਿਆ—ਜਿਸ ਉਪਰ ਚਮੜਾ ਨ ਚੜ੍ਹਿਆ ਹੋਵੇ। ਸੋਰ, ੩, ੧ : ੧ (657)
ਅੰਤ—ਅਖੀਰ, ਆਖਰੀ। ਭੈਰ, ੮, ੧ : ੪ (1165)
ਅੰਤਰ—ਅੰਦਰ; ਹਿਰਦੇ ਵਿਚ (ਭਾਵ)। ਸੋਰ, ੨, ੩ : ੧ (657); ਮਲਾ, ੧, ੫ : ੩ (1292)
ਅੰਤਰਜਾਮੀ—1. ਅੰਦਰ ਦੀ ਜਾਨਣ ਵਾਲਾ, ਜਾਣੀਜਾਨ। ਭੈਰ, ੧, ੪ : ੨ (1167); ਪ੍ਰਭਾ, ੧, ੧ : ੨ (1350)
2. ਅੰਦਰ ਵਸ ਰਿਹਾ। ਕਾਨ, ੧, ੧* : ੧ (1318)
ਅੰਤਰਾ—ਵਿੱਥ, ਫਰਕ, ਭੇਦ। ਭੈਰ, ੨, ੨ : ੧ (1163)
ਅੰਤਰਿ—1. ਵਿਚ। ਆਸਾ, ੧, ੪ : ੨(485); ਬਿਲਾ, ੧, ੧ : ੨ (858)
2. ਅੰਦਰ। ਰਾਮ, ੧, ੪ : ੨ (972); ਪ੍ਰਭਾ, ੩, ੧ : ੧ (1351)
ਅਤਿ—ਬਹੁਤ, ਵੱਡੀ। ਧਨਾ, ੩, ੧* : ੧ (693); ਬਸੰ, ੨, ੧ : ੧ (1196); ਸਾਰ, ੧, ੩ : ੧; ੩ : ੩; ੪ : ੧ (1252)
ਅਤਿਭੁਜ—ਲੰਮੀਆਂ ਭੁਜਾਵਾਂ ਵਾਲਾ; ਬਹੁਤ ਬਲੀ (ਭਾਵ)। ਮਲਾ, ੨, ੩ : ੧ (1292)
ਅਤੀਤ—ਨਿਰਲੇਪ, ਅਛੋਹ। ਰਾਮ, ੨, ੧* : ੨ (973)
ਅੰਤੁ—ਸੀਮਾ, ਅਖੀਰਲਾ ਸਿਰਾ। ਪ੍ਰਭਾ, ੨, ੧ : ੧ (1351)
ਅਥੋਨ—ਪਿਛੋਂ, ਉਪਰੰਤ। ਧਨਾ, ੪, ੧* : ੨ (693)
ਅਧਮੁ—ਨੀਚ। ਮਾਲੀ, ੨, ੨ : ੨ (988)
ਅੰਧਾ—ਨੇਤਰਹੀਨ, ਅੰਨ੍ਹਾ; ਅਗਿਆਨੀ (ਭਾਵ)। ਭੈਰ, ੮, ੧ : ੧ (1165)

ਅਧਾਰਾ—ਆਸਰਾ, ਸਹਾਰਾ। ਸੋਰ, ੨, ੧* : ੩ (657); ਤਿਲੰ, ੨, ੧* : ੨ (657)
ਅਧਿਕ—ਵੱਡਾ, ਉਚਾ। ਮਾਰੂ, ੧, ੩ : ੧ (1105)
ਅਧਿਕਾਈ—ਵੱਡਾ, ਉਚਾ। ਧਨਾ, ੧, ੧ : ੨ (692); ੩ : ੧ (693)
ਅੰਧੁਲੇ—ਅੰਨ੍ਹਾ, ਨੇਤਰਹੀਨ; ਅਗਿਆਨੀ (ਭਾਵ)। ਤਿਲੰ, ੨, ੧* : ੧ (727); ਗੌਂਡ, ੫, ੧ : ੪ (874)
ਅਨ—ਹੋਰ। ਭੈਰ, ੧, ੩ : ੧ (1163)
ਅਨਹਤ—ਨਾਸ ਨਾ ਹੋਣ ਵਾਲਾ, ਇਕ ਰਸ, ਲਗਾਤਾਰ। ਸੋਰ,੧,੪ : ੧ (657); ਮਾਲੀ, ੧, ੧* : ੨ (988)
ਅਨਹਦ—ਆਤਮ ਮੰਡਲ ਦਾ ਸੰਗੀਤ, ਜੋ ਬਿਨਾ ਵਜਾਏ ਵਜਦਾ ਹੈ, ਜੋ ਕੰਨਾਂ ਦਾ ਵਿਸ਼ਾ ਨਹੀ, ਕੇਵਲ ਅੰਦਰ ਦੀ ਇਕਾਗਰਤਾ ਵਿਚ ਅਨੁਭਵ ਕਰੀਦਾ ਹੈ; ਆਤਮਕ ਅਨੰਦ ਦੀ ਸੰਗੀਤਕ ਸ਼ਕਲ। ਸੋਰ, ੧, ੨ : ੨ (657); ਰਾਮ, ੨, ੧ : ੨ (973)
ਅਨਗਰੂਆ—ਛੋਟਾ ਜਿਹਾ। ਮਲਾ, ੧, ੩ : ੨ (1292)
ਅਨਤ—ਕਿਸੇ ਹੋਰ ਪਾਸੇ। ਗੌਂਡ, ੨, ੧* : ੨ (873)
ਅਨੰਤ—ਬੇਅੰਤ। ਭੈਰ, ੧, ੪ : ੨ (1163)
ਅਨੰਤਾ—ਬੇਅੰਤ; ਪ੍ਰਭੂ (ਭਾਵ)। ਮਾਲੀ, ੩, ੨ : ੧ (988)
ਅਨੰਦ—ਖੁਸ਼ੀ, ਪ੍ਰਸੰਨਤਾ। ਆਸਾ, ੨, ੧* : ੨ (485)
ਅਨਾਹਦਿ—ਅਬਿਨਾਸ਼ੀ, ਨਾਸ ਰਹਿਤ। ਰਾਮ, ੨, ੧* : ੨ (973)
ਅਨਾਜ—ਅੰਨ। ਭੈਰ, ੭, ੧ : ੧ (1164)
ਅਨਿੰਨ—ਇਕ ਪ੍ਰਤੀ ਨਿਸ਼ਟਾ ਰਖਨ ਵਾਲਾ, ਜੋ ਕਿਸੇ ਹੋਰ ਵਲ ਰੁਚਿਤ ਨਾ ਹੋਵੇ। ਸਾਰ, ੩, ੧* : ੧ (1252)
ਅਨਿਲ—ਹਵਾ। ਬਸੰ, ੨, ੨ : ੧ (1196)
ਅਨੇਕ—ਬਹੁਤ, ਜੋ ਇਕ ਨਹੀ; ਅਨੇਕ ਰੂਪ (ਭਾਵ)। ਆਸਾ, ੧, ੧ : ੧ (485)
ਅੰਨ੍ਹਾ—ਨੇਤਰਹੀਨ; ਜੋ ਜੀਵਨ ਦੀ ਅਸਲੀਅਤ ਨੂੰ ਨਹੀ ਸਮਝਦਾ (ਭਾਵ)। ਗੌਂਡ, ੭, ੪ : ੧ (875)
ਅਪਦਾ—ਕਲੇਸ਼, ਮੁਸੀਬਤ, ਬਿੱਪਤਾ। ਗੌਂਡ, ੫, ੪ : ੪ (874)
ਅਪਨਾ—ਆਪਣਾ। ਆਸਾ, ੩, ੩ : ੨; ੪, ੧* : ੨ (485)
ਅਪਨੇ—ਆਪਣੇ। ਭੈਰ, ੧੦, ੧੬ : ੧ (1166); ਬਸੰ, ੧, ੨ : ੧ (1195); ੩, ੩ : ੨ (1196)
ਅਪਾਰ—ਬਹੁਤ। ਸਾਰ, ੧, ੨ : ੧ (1252)
ਅਪਾਰਲਾ—ਬੇਅੰਤ। ਮਲਾ, ੨, ੩ : ੧ (1292)
ਅਪੁਨੇ—ਅਪਣੇ। ਧਨਾ, ੧, ੪ : ੨ (693); ਗੌਂਡ, ੧, ੧* : ੨ (873)
ਅਬ—ਹੁਣ। ਭੈਰ, ੪, ੩ : ੧ (1164) ; ੧੦, ੨੬ : ੧ (1166)
ਅਬਦਾਲੀ—ਅਬਦਾਲ, ਮੁਸਲਮਾਨੀ ਮੱਤ ਅਨੁਸਾਰ ਫਕੀਰਾਂ ਦੇ ਪੰਜ ਦਰਜਿਆਂ ਵਿੱਚੋਂ ਚੌਥਾ ਦਰਜਾ। ਇਹ ਦਰਜੇ ਹਨ—ਵਲੀ, ਗੌਂਸ, ਕੁਤਬ, ਅਬਦਾਲ ਤੇ ਕਲੰਦਰ। ਭੈਰ, ੧, ੧* : ੨ (1167)
ਅੰਬਰ—ਕਪੜਾ, ਵਸਤਰ। ਮਾਲੀ, ੨, ੧ : ੨ (988)
ਅੰਬਰੀਕ—ਪੌਰਾਣਿਕ ਵਿਸ਼ਵਾਸ਼ ਅਨੁਸਾਰ ਅਯੁਧਿਆ ਦਾ ਇੱਕ ਸੂਰਜਵੰਸ਼ੀ ਵਿਸ਼ਨੂੰ ਭਗਤ ਰਾਜਾ, ਜਿਸ ਲਈ ਵਿਸ਼ਨੂੰ ਨੇ ਦੁਰਬਾਸਾ ਰਿਸ਼ੀ ਦਾ ਅਭਿਮਾਨ ਭੰਗ ਕੀਤਾ। ਮਾਰੂ, ੧, ੩ : ੧ (1105)
ਅੰਬਰੀਕੁ—ਵੇਖੋ 'ਅੰਬਰੀਕ'। ਮਲਾ, ੧, ੫ : ੧ (1292)
ਅਬਗਿਤੁ—ਅਬਿਨਾਸੀ, ਅਟੱਲ। ਪ੍ਰਭਾ, ੧, ੪ : ੧ (1351)
ਅੰਬੁ—ਹੁਨਾਲ ਦੀ ਰੁਤ ਦਾ ਇਕ ਸਵਾਦਿਸ਼ਟ ਫਲ। ਧਨਾ, ੩, ੨ : ੨ (693)
ਅਭੈ—ਨਿਰਭੈਤਾ, ਨਿਡਰਤਾ। ਮਾਰੂ, ੧, ੩ : ੧ (1105); ਭੈਰ, ੯, ੫ : ੨ (1165)
ਅਮਰੁ—ਕਦੀ ਨ ਮਰਨ ਵਾਲਾ, ਨਾਸ਼ ਰਹਿਤ, ਮੌਤ ਰਹਿਤ, ਸਦੀਵ। ਪ੍ਰਭਾ, ੩, ੪ : ੨ (1351)
ਅਮਾਰਗਿ—ਕੁਰਾਹੇ, ਪੁਠੇ ਰਾਹ। ਭੈਰ, ੮, ੨ : ੨ (1165)
ਅੰਮ੍ਰਿਤ— 1. ਰਸਦਾਇਕ ਭੋਜਨ, ਸਆਦਲਾ ਪਦਾਰਥ। ਸੋਰ, ੨, ੩ : ੨ (657)

2. ਆਤਮਿਕ ਜੀਵਨ ਦੇਣ ਵਾਲਾ ਪਦਾਰਥ। ਧਨਾ, ੨, ੧ : ੨ (693)
3. ਮਿਠੀ/ਮਿਠੇ (ਬਚਨ)। ਧਨਾ, ੨, ੧* : ੨ (693); ਭੈਰ, ੧੧, ੩ : ੧ (1166)
4. ਦੁੱਧ। ਭੈਰ, ੩, ੨ : ੧ (1163)
5. ਅਬਿਨਾਸ਼ੀ, ਅਮਰ। ਭੈਰ, ੧੧, ੩ : ੩ (1166)

ਅੰਮ੍ਰਿਤ— 1. ਸ੍ਰੇਸ਼ਟ, ਉਚਾ। ਰਾਮ, ੪, ੪ : ੨ (973)
2. ਜੀਵਨ ਦੇਣ ਵਾਲਾ ਪਦਾਰਥ। ਭੈਰ, ੮, ੨ : ੪ (1165)

ਅਰਜਨੁ—ਕੁੰਤੀ ਦੀ ਕੁੱਖੋਂ ਪੈਦਾ ਹੋਇਆ ਰਾਜੇ ਪਾਂਡੂ ਦਾ ਤੀਸਰਾ ਪੁੱਤਰ ਜੋ ਧਨੁਖ-ਵਿਦਿਆ ਵਿਚ ਆਪਣੇ ਸਮੇਂ ਨਿਪੁੰਨ ਸੀ ਅਤੇ ਜਿਸ ਨੇ ਮਹਾਭਾਰਤ ਯੁੱਧ ਵਿਚ ਭਾਗ ਲਿਆ। ਮਲਾ, ੧, ੫ : ੧ (1292)

ਅਰੁ—ਅਤੇ। ਆਸਾ, ੧, ੨ : ੧; ੩ : ੧ (485); ਭੈਰ, ੭, ੪ : ੧ (1164)

ਅਲਖ—ਸਮਝ ਤੋਂ ਪਰੇ। ਪ੍ਰਭਾ, ੧, ੪ : ੨ (1351)

ਅਲਖੁ—ਸਮਝ ਤੋਂ ਪਰੇ, ਨ ਸਮਝਿਆ ਜਾਣ ਵਾਲਾ। ਗੌਂਡ, ੪, ੩ : ੨ (874)

ਅਲਾਹ—ਰਬ, ਪਰਮੇਸਰ। ਤਿਲੰ, ੨, ੧ : ੧ (727)

ਅਵਖਧ—ਦਵਾਈ, ਦਾਰੂ। ਗੌਂਡ, ੩, ੧ : ੨ (873)

ਅਵਰ—ਹੋਰ, ਦੂਜੀ। ਭੈਰ, ੧੧, ੯ : ੩ (1167)

ਅਵਰੇਂ—ਹੋਰ, ਦੂਜਾ। ਭੈਰ, ੧, ੨ : ੧ (1163)

ਅਵਲਿ—ਪਹਿਲਾਂ। ਬਸੰ, ੩, ੧ : ੧ (1196)

ਅਵਿਲੰਬਿ—ਆਸਰੇ, ਆਸਰਾ ਲੈ ਕੇ। ਗੌਂਡ, ੩, ੨ : ੨ (873)

ਆਉ—ਜੀ ਆਇਆਂ ਨੂੰ। ਭੈਰ, ੧, ੧* : ੧ (1167)

ਆਇ—ਆ ਜਾਣਾ, ਇਕ ਸਥਿਤੀ ਦਾ ਲਖਾਇਕ (ਭਾਵ)। ਭੈਰ, ੧੦, ੨੧ : ੨ (1166)

ਆਇਓ—ਆਇਆ। ਭੈਰ, ੧੦, ੧੪ : ੨ (1166)

ਆਇਆ—1. (ਆਉਣਾ) ਆ ਕੇ। ਰਾਮ, ੩, ੧ : ੨ (973); ਭੈਰ, ੬, ੧* : ੨; ੧ : ੧ (1164)
2. ਜਨਮਿਆ, ਉਪਜਿਆ। ਰਾਮ, ੩, ੨ : ੨ (973)

ਆਇਲਾ—ਆਉਣ ਦੀ ਕਿਰਿਆ, ਵੇਖੋ 'ਆਇਆ'। ਭੈਰ, ੧੦, ੧੫ : ੨ (1166)

ਆਈ— ਆ ਕੇ। ਗੂਜ, ੧, ੩ : ੨; ੨, ੧ : ੧ (525); ਟੋਡੀ, ੨, ੧ : ੧ (718); ਭੈਰ, ੪, ੩ : ੧ (1164)

ਆਈਅਲੇ—ਆਇਆ ਹੈ। ਮਾਲੀ, ੨, ੨ : ੨ (988)

ਆਏ— 1. ਆ ਗਏ। ਧਨਾ, ੪, ੩ : ੨ (694)
2. ਚਲ ਕੇ ਆਉਣਾ। ਮਾਲੀ, ੨, ੧ : ੧ (988); ਭੈਰ, ੧੦, ੧੬ : ੨ (1166)

ਆਸਾ—ਖਾਹਿਸ਼, ਲੋਚਾ, ਕਾਮਨਾ। ਆਸਾ, ੫, ੧ : ੧ (486) ; ਮਾਲੀ, ੩, ੨ : ੧ (988)

ਆਕਾਸ—ਅਸਮਾਨ। ਰਾਮ, ੧, ੧ : ੧ (972); ਭੈਰ, ੧, ੧ : ੧ (1167)

ਆਕਾਸੈ—ਅਸਮਾਨ ਵਿਚ। ਗੂਜ, ੨, ੨ : ੧; ੩ : ੧ (525)

ਆਕਾਰੈ—ਸਰੂਪ/ਵਜੂਦ ਵਿਚ। ਭੈਰ, ੧, ੩ : ੨ (1167)

ਆਕੁਲ—ਕੁਲ ਰਹਿਤ; ਹਰੀ (ਭਾਵ)। ਰਾਮ ੨, ੧* : ੨ (973); ਪ੍ਰਭਾ, ੩, ੪ : ੨ (1351)

ਆਕੁਲੁ—ਪ੍ਰਭੂ (ਭਾਵ) ਵੇਖੋ 'ਆਕੁਲ'। ਗੂਜ, ੨, ੧* : ੧ (525)

ਆਖਾੜਾ—ਰੰਗ ਭੂਮੀ। ਮਲਾ, ੧, ੩ : ੨ (1292)

ਆਗੇ—ਅਗੇ, ਸਾਹਮਣੇ। ਭੈਰ, ੧੦, ੨੦ : ੨ (1166)

ਆਗੈ— 1. ਅਗੇ, ਸਾਹਮਣੇ। ਭੈਰ, ੩, ੨ : ੨ (1163)
2. ਕੋਲ, ਅਗੇ। ਪ੍ਰਭਾ, ੧, ੧ : ੧ (1350)

ਆਛੈ—ਹੈ। ਟੋਡੀ, ੩, ੧* : ੧; ੧ : ੧; ੨; ੨ : ੧; ੨; ੩ : ੧; ੨; ੪ : ੧; ੨ (718); ਮਲਾ, ੧, ੩ : ੧ (1292)

ਆਜੁ—ਅੱਜ। ਗੌਂਡ, ੭, ੧* : ੧ (874)

ਆਠ—ਅੱਠ। ਆਸਾ, ੩, ੩ : ੨ (485)
ਆਣਿ—ਓਟ, ਸਰਨ। ਸਾਰ, ੧, ੪ : ੩ (1252); ਮਲਾ, ੧, ੫ : ੪ (1292)
ਆਤਮ—ਆਪਣਾ ਮਨ/ਆਪਾ। ਧਨਾ, ੨, ੧* : ੨ (693); ਰਾਮ, ੪, ੩ : ੨ (973)
ਆਤਮੈ—ਜੀਵ/ਆਤਮਾ ਵਿਚ। ਸੋਰ, ੧, ੩ : ੪ (657)
ਆਦਿ—ਮੁੱਢ। ਗੋਂਡ, ੬, ੪ : ੧ (874); ਪ੍ਰਭਾ, ੨, ੧ : ੧; ੨ : ੨ (1351)
ਆਨ— 1. ਵਖਰਾ, ਪਰਾਇਆ। ਆਸਾ, ੧, ੨ : ੨ (485)
2. [ਅਯਨ-ਰਸਤਾ] ਰਾਹ, ਰਸ। ਧਨਾ, ੪, ੨ : ੫ (693)
3. ਹੋਰ, ਦੂਜਾ। ਗੋਂਡ, ੬, ੧* : ੨ (874) ; ਭੈਰ, ੧੧, ੧* : ੨ (1166)
ਆਨੰਤਾ—ਬੇਅੰਤ। ਰਾਮ, ੨, ੧ : ੧ (972)
ਆਨਦ—1. ਖ਼ੁਸ਼ੀ, ਕੌਤਕ। ਮਾਲੀ, ੧, ੪ : ੨ (988)
2. ਸੁਖ। ਪ੍ਰਭਾ, ੨, ੧* : ੨ (1351)
ਆਨੀ—ਲਿਆਂਦੀ। ਭੈਰ, ੩, ੧ : ੨ (1163)
ਆਨੀਲੇ—ਲਿਆ ਕੇ, ਲਿਆਂਦਾ। ਆਸਾ, ੨, ੧ : ੧; ੨ : ੧; ੩ : ੧ (485); ਰਾਮ, ੧, ੧ : ੧; ੨ : ੧ (972)
ਆਪ— 1. ਆਪਣੇ। ਰਾਮ, ੪, ੩ : ੨ (973)
2. (ਭਾਵ) ਪ੍ਰਮਾਤਮਾ। ਸਾਰ, ੨, ੧ : ੧ (1252); ਪ੍ਰਭਾ, ੩, ੨ : ੨ (1351)
ਆਪਹਿ—ਆਪ ਹੀ। ਸਾਰ, ੨, ੨ : ੧[੨] (1252)
ਆਪਨ—ਆਪ ਹੀ। ਸੋਰ, ੨, ੨ : ੨ (657); ਸਾਰ, ੨,੧: ੧[੨] (1252)
ਆਪਿ—ਆਪ ਹੀ। ਸਾਰ, ੨, ੨ : ੧ (1252)
ਆਪਿਓ—ਅਪਣਾ ਦਿਤੀ, ਆਪਣੀ ਬਣਾ ਦਿੱਤੀ, ਦੇ ਦਿੱਤੀ। ਸੋਰ, ੨, ੪ : ੨ (657)
ਆਪੇ—ਆਪ ਹੀ। ਭੈਰ, ੭, ੩ : ੧ (1164); ਪ੍ਰਭਾ, ੧, ੩ : ੨ (1351)
ਆਪੈ—ਆਪ ਹੀ। ਪ੍ਰਭਾ, ੩, ੩ : ੨[੨] (1351)
ਆਮਦ—ਆਇਆ। ਤਿਲੰ, ੩, ੧ : ੧ (727)
ਆਲਸੀਆ—ਸੁਸਤ, ਆਲਸੀ। ਗੋਂਡ, ੧, ੧* : ੨ (873)
ਆਲਮ—ਦੁਨੀਆ, ਲੋਕ, ਸੰਸਾਰ (ਦਰਪਣ ਅਨੁਸਾਰ), ਮਹਾਨਕੋਸ਼ ਨੇ ਇਸ ਦੇ ਅਰਥ 'ਖਾਣੀ', 'ਜੀਵ' ਦਿੱਤੇ ਹਨ ਤੇ ਸ਼ਬਦਾਰਥ ਨੇ 'ਭਵਨ'। ਤਿਲੰ, ੩, ੩ : ੧ (727)
ਆਲਾ—ਘਰ, ਸੰਸਾਰ; ਮੋਹ ਮਾਇਆ (ਭਾਵ)। ਧਨਾ, ੪, ੩ : ੭ (694)
ਆਲਾਵੰਤੀ—ਘਰ/ਮੰਦਰ ਵਾਲੇ। ਮਲਾ, ੨, ੧ : ੧ (1292)
ਆਲੇ—ਉਚਾ, ਸ਼੍ਰੇਸ਼ਟ। ਤਿਲੰ, ੩, ੧* : ੩ (727)
ਆਵਤ—ਆਉਂਦਾ, ਆਉਣ ਦੀ ਕਿਰਿਆ। ਗੂਜ, ੨, ੧ : ੨ (525)
ਆਵਤੁ—ਆਉਂਦਾ, ਵੇਖੋ 'ਆਵਤ'। ਗੋਂਡ, ੭, ੨ : ੧ (874); ੩ : ੧ (875)
ਆਵਨ ਜਾਨੁ—ਜੰਮਣ ਮਰਨ (ਭਾਵ)। ਗੂਜ, ੧, ੧* : ੨ (525)
ਆਵਨੁ—ਆਉਣਾ। ਧਨਾ, ੨, ੧* : ੧ (693)
ਆਵੈ—ਆਉਂਦਾ। ਸੋਰ, ੨, ੨ : ੨ (657)
ਆਵੈ ਜਾਇ—ਜਨਮੇ ਮਰੇ (ਭਾਵ)। ਭੈਰ, ੮, ੨ : ੩ (1165)
ਐਸਾ— 1. ਇਸ ਤਰ੍ਹਾਂ, ਇਸ ਪ੍ਰਕਾਰ। ਮਾਲੀ, ੨, ੨ : ੨ (988); ਭੈਰ, ੭, ੪ : ੨ (1164); ਕਾਨ, ੧, ੨ : ੨ (1318)
2. ਅਜਿਹਾ, ਇਹੋ ਜਿਹਾ। ਮਲਾ, ੧, ੧ : ੩; ੨ : ੫; ੩ : ੬; ੪ : ੬ (1292); ਪ੍ਰਭਾ, ੨, ੧ : ੨ (351)
ਐਸੀ— 1. ਅਜਿਹੀ, ਇਹੋ ਜਿਹੀ। ਭੈਰ, ੪, ੩ : ੧ (1164); ੧੦, ੩ : ੧ (1165); ਸਾਰ, ੩, ੨ : ੨ (1253)
2. ਇਸ ਤਰ੍ਹਾਂ, ਇਸ ਪ੍ਰਕਾਰ। ਭੈਰ, ੭, ੧ : ੪; ੨ : ੪ (1164)
ਐਸੇ—ਇਸ ਤਰ੍ਹਾਂ, ਇਸ ਪ੍ਰਕਾਰ। ਆਸਾ, ੪, ੨ : ੨ (485); ਗੋਂਡ, ੨, ੧* : ੨[੨] (873); ੪, ੧* : ੨,

੪ : ੨ (874); ਸਾਰ, ੧, ੧ : ੪ (1252)

ਐਸੋ— 1. ਅਜਿਹਾ, ਇਹੋ ਜਿਹਾ। ਸੋਰ, ੨, ੩ : ੧ (657); ਗੌਂਡ, ੫, ੪ : ੩ (874); ਕਾਨ, ੧, ੧* : ੧ (1318)
2. ਇਸ ਤਰ੍ਹਾਂ ਦਾ, ਇਸ ਪ੍ਰਕਾਰ ਦਾ। ਰਾਮ, ੪, ੩ : ੧ (973)

ਇਉ—ਇਹੋ, ਇਹ ਹੀ। ਗੌਂਡ, ੬, ੫ : ੨ (874)
ਇਸ- ਇਹ, ਯਹ। ਭੈਰ, ੧੦, ੨੪ : ੧ (1166)
ਇਸਨਾਨੁ—ਸ਼ਰੀਰ ਧੋਣਾ, ਇਸ਼ਨਾਨ। ਆਸਾ, ੨, ੧ : ੧ (485)
ਇਸਨਾਨੇ—ਇਸ਼ਨਾਨ ਕਰੇ। ਗੌਂਡ, ੧, ੧ : ੩ (873)
ਇਹ—ਯਹ, ਇਸ। ਧਨਾ, ੨, ੩ : ੧; ੪ : ੨ (693); ਭੈਰ, ੧, ੧ : ੨ (1167)
ਇਹੁ— 1. ਇਹ। ਆਸਾ, ੧, ੨ : ੨ (485); ਭੈਰ, ੮, ੪ : ੩ (1165); ੧੦, ੨੩ : ੨ (1166); ਮਲਾ, ੨, ੧ : ੧ (1292); ਪ੍ਰਭਾ, ੩, ੪ : ੧ (1351)
2. ਇਹ ਹੀ, ਇਹੋ। ਭੈਰ, ੧, ੪ : ੧ (1163)
ਇਹੈ—ਇਹ। ਭੈਰ, ੧੦, ੨੪ : ੧ (1166)
ਇਕੁ— 1. ਕੇਵਲ ਇਕ, ਇਕ ਹੀ। ਭੈਰ, ੧, ੨ : ੨ (1163); ੫, ੪ : ੧ (1164)
2. ਇਕ, ਗਿਣਤੀ ਵਿਚ ਪਹਿਲਾ। ਪ੍ਰਭਾ, ੩, ੧ : ੧ (1351)
ਇਕੋਡੀ—ਗੋਡੇ ਪਰਣੇ, ਟੇਢੀ; ਉਲਟੀ (ਭਾਵ)। ਭੈਰ, ੧੦, ੧੭ : ੧ (1166)
ਇਜਾਰਾ—(ਅ : ਅਜ਼ਾਰ) ਪਜਾਮਾ। ਭੈਰ, ੧, ੨ : ੧ (1167)
ਇਤੁ—ਇਸ ਤਰ੍ਹਾਂ। ਧਨਾ, ੨, ੪ : ੧ (693)
ਇੰਦ੍ਰੀ—ਉਹ ਸ਼ਕਤੀ ਜਿਸ ਨਾਲ ਬਾਹਰਲੇ ਵਿਸ਼ਿਆਂ ਦਾ ਗਿਆਨ ਪ੍ਰਾਪਤ ਹੁੰਦਾ ਹੈ। ਇਹ ਦਸ (੧੦) ਹਨ—ਪੰਜ ਗਿਆਨ ਇੰਦ੍ਰੀਆਂ ਤੇ ਪੰਜ ਕਰਮ ਇੰਦ੍ਰੀਆਂ। ਗੌਂਡ, ੧, ੩ : ੨ (873)
ਇੰਦ੍ਰ—ਮੀਂਹ (ਭਾਵ)। ਧਨਾ, ੩, ੨ : ੧ (693)
ਇਨ—ਇਸ। ਭੈਰ, ੮, ੪ : ੪ (1165)
ਇਨਿ—ਇਸ। ਭੈਰ, ੧੦, ੯ : ੨ (1165)
ਇੜਾ—ਜੋਗੀਆਂ ਦੀ ਮੰਨੀ ਹੋਈ ਇਕ ਨਾੜੀ, ਜੋ ਖੱਬੀ ਨਾਸਿਕਾ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ ਵਿਚ ਪਹੁੰਚਦੀ ਹੈ। ਯੋਗੀ ਇਸ ਨਾੜੀ ਦੁਆਰਾ ਪ੍ਰਾਣਾਯਾਮ ਕਰਦੇ ਹਨ। ਰਾਮ, ੨, ੨ : ੧ (973)
ਈਸਰੁ—ਸ਼ਿਵ। ਮਲਾ, ੧, ੨ : ੨ (1292)
ਈਭੈ—ਏਥੇ। ਆਸਾ, ੨, ੪ : ੧ (485)
ਏ—ਇਹ। ਧਨਾ, ੧, ੪ : ੧ (693); ਮਲਾ, ੨, ੨ : ੨ (1293)
ਏਹ—ਇਹ। ਗੌਂਡ, ੩, ੨ : ੨ (874)
ਏਹੁ—ਇਹ। ਪ੍ਰਭਾ, ੧, ੩ : ੧ (1350)
ਏਕ— 1. ਇਕ; ਪ੍ਰਮਾਤਮਾ (ਭਾਵ)। ਆਸਾ, ੧, ੧ : ੧ (485); ਭੈਰ, ੧, ੩ : ੨ (1163)
2. ਇਕੱਲਾ। ਆਸਾ, ੧, ੪ : ੨ (485)
3. ਇਕ। ਧਨਾ, ੪, ੨ : ੫ (693); ਸਾਰ, ੩, ੧ : ੨ (1253)
4. ਇਕੋ ਜਿਹੇ। ਭੈਰ, ੧੧, ੫ : ੩ (1167)
ਏਕਲ — ਸਿਰਫ ਇਕ, ਇਕੋ। ਤਿਲੰ, ੩, ੩ : ੧ (727); ਮਾਲੀ, ੩, ੧ : ੧; ੨ : ੧ (988)
ਏਕਾਦਾਸੀ—ਚੰਦ੍ਰਮਹੀਨੇ ਦੀ ਅੰਧੇਰੇ ਅਤੇ ਚਾਨਣੇ ਪੱਖ ਦੀ ਗਿਆਰਵੀਂ ਤਿਥਿ। ਟੋਡੀ , ੨, ੧ : ੨ (718)
ਏਕੁ — 1. ਇਕ । ਆਸਾ, ੧, ੧* : ੨ (485); ਰਾਮ , ੧, ੩ : ੧ (972)
2. ਸਿਰਫ ਇਕ, ਇਕੋ। ਸੋਰ, ੩, ੩ : ੨ (657); ਤਿਲੰ, ੨, ੨ : ੨ (727); ਗੌਂਡ, ੬, ੧* : ੧ (874); ਭੈਰ, ੩, ੩ : ੧ (1163)

ਏਕੈ — ਇਕ ਤੇ / ਨਾਲ । ਗੂਜ, ੧, ੪ : ੧ (525)
ਏਤੇ — ਐਨੇ; ਸਾਰੇ (ਭਾਵ) । ਮਲਾ, ੧, ੪ : ੫; ੫ : ੨ (1292)

ਸਉ — ਨਾਲ । ਆਸਾ, ੩, ੪ : ੨ (485); ਭੈਰ, ੧, ੩ : ੨ (1167)
ਸੰਸਾ — ਸ਼ੱਕ, ਸੰਦੇਹ । ਭੈਰ, ੧੧, ੮ : ੧ (1167)
ਸੰਸਾਰ — ਜਗਤ, ਦੁਨੀਆ। ਧਨਾ, ੨, ੩ : ੧ (693); ਬੰਸ, ੧, ੩ : ੧ (1196).
ਸੰਸਾਰਾ — 1. ਖੂਹ (ਭਾਵ); ਜਗਤ, ਸੰਸਾਰ। ਧਨਾ, ੪, ੩ : ੧ (694)
2. ਸੰਸਾਰ, ਜਗਤ। ਭੈਰ, ੧, ੨ : ੨ (1167)
ਸੰਸਾਰਿ — ਸੰਸਾਰ ਵਿਚ। ਭੈਰ,੧੦, ੨੭ : ੧ (1166)
ਸੰਸਾਰੀ — ਸੰਸਾਰ ਵਿਚ। ਪ੍ਰਭਾ, ੧, ੨ : ੨ (1350)
ਸੰਸਾਰੁ — ਦੁਨੀਆਂ, ਜਗਤ। ਆਸਾ, ੨, ੪ : ੧ (485); ੫,੧* : ੧ (486); ਬੰਸ, ੨, ੧* : ੧ (1196); ਮਲਾ, ੧, ੨ : ੧ (1292)
ਸਹਸ — ਹਜ਼ਾਰ। ਰਾਮ, ੪, ੨ : ੧ (973); ਭੈਰ, ੧,੨ : ੧ (1167)
ਸਹੰਸ — ਹਜ਼ਾਰਾਂ। ਆਸਾ, ੧, ੧* : ੨ (485)
ਸਹਸਾ — ਸ਼ੱਕ, ਭਰਮ। ਗੂਜ, ੧, ੩ : ੧ (525)
ਸਹਸ੍ — ਹਜਾਰ। ਮਲਾ, ੧, ੪ : ੧ (1292)
ਸਹਜ — 1. ਗਿਆਨ ਵਾਲੀ ਤ੍ਰਿਪਤ ਅਡੋਲ ਅਵਸਥਾ। ਸੋਰ, ੧,੪ : ੪ (657); ਭੈਰ, ੧, ੩ : ੧ (1167) (ਅਡੋਲਤਾ ਵਾਲੀ)
2. ਸੁਭਾਵਕ, ਸੁਤੇ, ਕੁਦਰਤੀ। ਭੈਰ, ੭, ੧* : ੨ (1164)
3. ਹੌਲੀ-ਹੌਲੀ, ਸਹਿਜੇ। ਬੰਸ, ੩, ੧ : ੧ (1196)
ਸਹਿਜ — ਵੇਖੋ ਸਹਜ (1), ਅਡੋਲਤਾ ਵਾਲੀ ਅਵਸਥਾ। ਪ੍ਰਭਾ, ੧, ੩ : ੧ (1351)
ਸਹਨਕ — ਥਾਲੀ। ਭੈਰ, ੧, ੨ : ੨(1167)
ਸਹਾਈ — ਸਹਾਇਕ। ਰਾਮ, ੧, ੪ : ੧ (973)
ਸਹਿਤ — ਨਾਲ । ਗੌਂਡ, ੧, ੩ : ੩ (873)
ਸੰਕਟਵੈ — (ਸੰਕਟਾਵੇ) ਮੁਸੀਬਤ ਪਾਵੇ, ਤਕਲੀਫ ਦੇਵੇ। ਬੰਸ, ੧, ੧ : ੧ (1195)
ਸਕਿਤ — 1. ਦੇਵਤੇ ਦੀ ਇਸਤਰੀ (ਪਾਰਬਤੀ )। ਗੌਂਡ, ੧, ੪ : ੧ (873)
2. ਮਾਇਆ। ਮਲਾ, ੧, ੩ : ੪(1292)
ਸੰਖ — ਸਮੁੰਦਰ ਦੇ ਇੱਕ ਜੀਵ ਦਾ ਖੋਲ ਜੋ ਮੰਦਰਾਂ ਵਿਚ ਹਿੰਦੂ ਬਿਗਲ ਦੀ ਤਰ੍ਹਾਂ ਵਜਾਉਂਦੇ ਹਨ। ਮਾਰੂ, ੧, ੨ : ੧ (1105)
ਸੰਗਤਿ — ਸੰਗ, ਸਾਥ। ਮਾਰੂ, ੧, ੧* : ੨ (1105)
ਸਗਲ — ਸਭ, ਸਾਰਾ। ਧਨਾ, ੧, ੪ : ੧; ੩, ੫ : ੧;੨ (693) ਗੌਂਡ, ੧, ੩ : ੧; ੪ : ੨ (873); ਭੈਰ, ੧੦, ੨੯ : ੧ (1166);੧, ੪ : ੨ (1167); ਸਾਰ, ੩, ੨ : ੧ (1253); ਮਲਾ , ੧, ੫ : ੫ (1292)
ਸਗਲੇ — ਸਾਰੇ। ਧਨਾ, ੪,੧ : ੨ (693)
ਸੰਗਿ — ਸੰਗਤ। ਟੋਡੀ, ੨, ੧ : ੧ (718)
ਸੰਗੇ — ਸੰਗਤ ਵਿਚ। ਪ੍ਰਭਾ, ੨, ੩ : ੧ (1351)
ਸਚਿ — ਸਚ ਵਿਚ ; ਪ੍ਰਮਾਤਮਾ ਨਾਲ (ਭਾਵ)। ਭੈਰ, ੭, ੩ : ੪ (1164)
ਸੰਚੈ — ਇਕੱਠਾ ਕਰਨਾ। ਸਾਰ, ੧, ੨ : ੧; ੩; ੩ : ੩ (1252)
ਸੰਜਮ — ਢੰਗ, ਤਰੀਕਾ, ਜੁਗਤ। ਧਨਾ, ੨, ੪ : ੨ (693)
ਸੰਡਾ ਮਰਕਾ — ਪ੍ਰਹਿਲਾਦ ਦੇ ਉਸਤਾਦ, ਸ਼ੰਡ ਅਤੇ ਅਮਰਕ। ਭੈਰ, ੯, ੧ : ੧ (1165)
ਸਤ — (ਸ਼ਤ) ਸੈਂਕੜਾ, ਸੌ। ਆਸਾ, ੧, ੧* : ੨ (485); ਭੈਰ, ੧, ੧ : ੧(1163)

ਸੰਤ — ਸ਼ਾਂਤ, ਜਿਸ ਨੇ ਮਨ-ਇੰਦ੍ਰੀਆਂ ਨੂੰ ਟਿਕਾਇਆ ਹੈ, ਸ਼ਾਂਤਾਤਮਾ। ਬਸੰ, ੧, ੨ : ੨ (1195); ਮਲਾ, ੧, ੧* : ੨ (1292)

ਸੰਤਹ — ਸੰਤ ਦਾ ਬਹੁਵਚਨ। ਆਸਾ, ੫, ੨ : ੨ (486)

ਸੰਤਹੁ — ਸੰਤ ਜਨੋ। ਭੈਰ, ੮, ੪ : ੪ (1165)

ਸੰਤਨ — ਸੰਤ ਜਨਾਂ। ਧਨਾ, ੨, ੨ : ੨ ( 693)

ਸਤਰਿ ਦੋਇ — ਬਹੱਤਰ (੭੨); ਬਹੱਤਰ ਹਜਾਰ ਨਾੜੀਆਂ (ਭਾਵ)। ਧਨਾ, ੨, ੧ : ੨ (693)

ਸੰਤਾਂ — ਸੰਤ ਜਨਾਂ। ਟੋਡੀ, ੩, ੪ : ੧ (718)

ਸੰਤਾਪ — ਦੁੱਖ, ਮੁਸੀਬਤ। ਮਾਰੂ, ੧, ੨ : ੨ (1105)

ਸਤਾਵਉਗੋ — ਸਤਾਉਣਾ, ਡਰਾਉਣਾ। ਰਾਮ, ੨, ੩ : ੧ (973)

ਸਤਿ — ਸੱਚ, ਸਦਾ, ਸਥਿਰ ਰਹਣਿ ਵਾਲਾ। ਆਸਾ, ੧, ੩ : ੧ (485); ਭੈਰ, ੧੧, ੧* : ੧੫(1166)

ਸਤਿਗੁਰ — ਸਚਾ ਗੁਰੂ। ਗੌਂਡ, ੩,੧ : ੧ (873); ਰਾਮ, ੩, ੩ : ੨ (973)

ਸਤਿਗੁਰੁ — ਸਚਾ ਗੁਰੂ। ਗੂਜ, ੧, ੩ : ੧ ( 525); ਸੋਰ, ੧, ੧* : ੧ (657); ਬੰਸ, ੨, ੩ : ੧ (1196)

ਸਤੀ — ਇਸਤਰੀ, ਘਰ ਵਾਲੀ (ਅਹੱਲਿਆ)। ਗੌਂਡ, ੫, ੩ : ੪ (874)

ਸਦ — ਸਦਾ, ਸਦੈਵ। ਆਸਾ, ੨, ੧* : ੨ (485); ਪ੍ਰਭਾ, ੩, ੪ : ੨ ( 1351)

ਸਦਾ — ਹਮੇਸ਼ਾ, ਸਦੈਵ। ਭੈਰ, ੧੧,੪ : ੪; ੫ : ੧ (1166)

ਸਨਾਥਾ — ( ਸ+ ਨਾਥ) ਨਾਥ ਵਾਲੇ, ਖਸਮ ਵਾਲੇ। ਭੈਰ, ੮, ੫ : ੧ (1165)

ਸਨੇਹੀ — ਮਿੱਤਰ, ਪਿਆਰਾ। ਸੋਰ, ੩, ੧* : ੧ (657); ਧਨਾ, ੧,੧* : ੧ (692)

ਸਪਤ — ਸੱਤ, ਗਿਣਤੀ ਦਾ ਸੱਤ। ਭੈਰ, ੧, ੧ : ੧ (1167); ਮਲਾ, ੧, ੧ : ੧; ੪ : ੪ (1292)

ਸਫਲ — ਨਤੀਜੇ ਸਹਿਤ, ਸਾਰਥਕ। ਬਿਲਾ, ੧, ੧ : ੧ (857)

ਸਬਦ — ਧੁਨੀ। ਸੋਰ, ੧, ੨ : ੨ (657)

ਸਬਦਿ — ਗੁਰਉਪਦੇਸ਼ ਨਾਲ, ਸ਼ਬਦ ਦੁਆਰਾ। ਰਾਮ, ੨, ੧* : ੨ (973); ਪ੍ਰਭਾ, ੧, ੩ : ੧ ( 1350)

ਸਬਦੁ — ਹੁਕਮ । ਪ੍ਰਭਾ , ੨, ੧* : ੧ (1351)

ਸੰਬਾਦੰ — ਸੰਬਾਦ, ਚਰਚਾ। ਗੌਂਡ, ੧, ੪ : ੧ ( 873)

ਸਭ — ਸਾਰੇ, ਸਾਰੀ। ਗੂਜ, ੧, ੨ : ੧ ( 525); ਸੋਰ, ੨, ੩ : ੧੨; ੩, ੩ : ੨ (657); ਮਾਲੀ, ੩, ੨ : ੧(988); ਭੈਰ, ੬,੨ : ੧ (1165) ੧੦,੨੫ : ੧; ੨; ੧੧,੧* : ੨ (1166); ੧, ੨:੨ (1167); ਮਲਾ, ੨, ੧ : ੧ (1292)

ਸਭਹੁ — ਸਭਨਾਂ। ਸੋਰ, ੨, ੨ : ੨ (657)

ਸਭਾ — ਮੰਡਲੀ, ਮਜਲਿਸ। ਮਾਲੀ, ੨, ੧ : ੨ (988); ਭੈਰ, ੬, ੩ : ੧ (1165)

ਸਭਿ — ਸਾਰੇ। ਗੌਂਡ, ੫,੧ : ੧ (874)

ਸਭੁ — 1. ਹਰ ਥਾਂ (ਭਾਵ)। ਆਸਾ, ੧,੧* : ੧੨ (485)

2. ਹਰ, ਹਰੇਕ। ਭੇਰ, ੧੦,੧੮ : ੨ (1166)

ਸਭੈ — ਸਾਰੇ। ਮਾਲੀ, ੩, ੧* : ੧ (988); ਭੈਰ, ੬, ੧ : ੩ (1165); ੧੧, ੭ : ੪ (1167)

ਸਭੋ — ਸਭ ਹੀ। ਪ੍ਰਭਾ, ੧, ੩ : ੨ (1351)

ਸਮ — ਇਕਸਾਰ, ਬਰਾਬਰ। ਰਾਮ, ੨, ੨ : ੨ (973)

ਸਮਝਾਊ — ਸਮਝਾਵਾਂ। ਗੌਂਡ, ੭, ੧* : ੧ (874)

ਸਮਝਾਵਉ — ਸਮਝਾਉਣਾ, ਸਿਖਿਆ ਦੇਣਾ। ਧਨਾ, ੨, ੧* : ੨ (693)

ਸਮਝੈ — ਸਮਝਦਾ। ਸਾਰ, ੧, ੩ : ੩ (1252)

ਸਮਤੁ — ਇਕ ਸਮਾਨ। ਪ੍ਰਭਾ, ੧, ੩ : ੨ (1351)

ਸਮਾਉਗੋ — ਟਿਕਿਆ ਹੋਇਆ। ਰਾਮ, ੨,੪ : ੨ (973)

ਸਮਾਇ — 1. ਜੁੜਿਆ ਰਹਣਿਾ। ਭੈਰ, ੭, ੩ : ੩ (1164)

2. ਜ਼ਿਕਰ ਹੋਣਾ, ਚਰਚਾ ਹੋਣੀ। ਭੈਰ, ੧੦, ੨੫ : ੧ ( 1166)

ਸਮਾਇਲਾ — ਲੀਨ ਹੋ ਗਿਆ। ਪ੍ਰਭਾ, ੨, ੩ : ੨ (1351)
ਸਮਾਇਲੋ — ਸਮਾ ਗਿਆ, ਲੀਨ ਹੋ ਗਿਆ॥ ਸੋਰ, ੧,੧* : ੧ (657)
ਸਮਾਈ — ਹਰ ਥਾਂ ਮੌਜੂਦ / ਭਰਪੂਰ; ਵਿਆਪਕ (ਭਾਵ)। ਸੋਰ, ੨, ੧ * : ੨ (657)
ਸਮਾਣੀ — ਮੁਕ ਗਈ ।ਪ੍ਰਭਾ, ੧, ੩ : ੧ (1351)
ਸਮਾਧਿ — ਚੰਗੀ ਤਰ੍ਹਾਂ ਚਿਤ ਦੇ ਠਹਿਰਾਉਣ ਦੀ ਅਵਸਥਾ। ਰਾਮ, ੨, ੪ : ੨ (973)
ਸਮਾਨਾ — ਵਿਆਪਕ (ਭਾਵ); ਸਮਾਇਆ ਹੋਇਆ। ਮਾਲੀ, ੩,੧ : ੨ (988)
ਸਮਾਨਾਂ — ਲੀਨ ਹੋ ਗਿਆ। ਬਿਲਾ, ੧, ੨ : ੨ (858)
ਸਮਾਨਿਆ — ਸਮਾ ਗਿਆ। ਸੋਰ, ੧, ੪ : ੪ ; ੩, ੩ : ੧ (657)
ਸਮਾਨੀ — ਸਮਾ ਗਈ। ਸੋਰ, ੧, ੨ : ੩ (657)
ਸਮੁੰਦ — ਸਮੁੰਦਰ। ਮਲਾ, ੧, ੪ : ੪ (1292)
ਸੁਮੰਦੇ — ਸਮੁੰਦਰ ਤੋਂ। ਬੰਸ, ੨,੧* : ੧ (1196)
ਸਮੈ — ਮੌਕੇ, ਸਮੇਂ। ਸਾਰ, ੩, ੧ : ੨ (1253)
ਸਰ ਭਰਿ — ਤੋਲ ਬਰਾਬਰ। ਭੈਰ, ੧੦, ੧੦ : ੨ (1166)
ਸਰਣਾਈ — ਸ਼ਰਨ ਵਿਚ। ਭੈਰ, ੧੧, ੬ : ੪ (1167)
ਸਰਨ — ਸ਼ਰਨ, ਓਟ, ਆਸਰਾ। ਧਨਾ, ੫, ੨ : ੨ (694)
ਸਰਨਾ — ਸ਼ਰਨ ਵਿਚ। ਭੈਰ, ੮, ੪ : ੨ (1165)
ਸਰਨਾਗਤਿ — ਸ਼ਰਨ। ਮਾਲੀ, ੨, ੨ : ੨ (988)
ਸਰਨਿ — ਸ਼ਰਨ ਵਿਚ ।ਮਾਰੂ, ੧, ੧ : ੧ ( 1105)
ਸਰਬ — 1. ਸਭ ਥਾਵਾਂ ਤੇ, ਸਭ ਵਿਚ। ਆਸਾ, ੧,੪ : ੨; ੨, ੪ : ੨ (485); ਮਲਾ, ੧,੫ : ੩ (1292); ਪ੍ਰਭਾ, ੨, ੧ : ੨ (1351)
2. ਸਾਰੀ, ਸਾਰੇ। ਧਨਾ, ੧,੩ : ੧ (693); ਮਲਾ, ੧, ੩ : ੨ (1292)
ਸਰਬਰ — (ਬ੍ਰਾਬਰੀ) ਮੁਕਾਬਲਾ, ਲੜਾਈ,। ਗੋਂਡ, ੭, ੩ : ੨ (875)
ਸਰਬੇ — 1. ਸਭ ਥਾਂ। ਪ੍ਰਭਾ, ੧, ੧* : ੨ (1350)
2. ਸਭ ਦਾ। ਪ੍ਰਭਾ, ੨, ੨ : ੨ (1351)
ਸਰਾਇਚਾ — (ਫਾ : ਸਰਾਚਹ) ਤੰਬੂ। ਮਲਾ, ੧, ੧ : ੧ (1292)
ਸਰਿ — 1. ਸਰੋਵਰ, ਤਲਾ। ਧਨਾ, ੨, ੧ : ੨ (693) ; ਬਸੰ, ੩, ੧* : ੨ (1196)
2. ਬਰਾਬਰ, ਤੁਲ ।ਰਾਮ, ੪, ੧ : ੨; ੨ : ੨; ੩ : ੨ (973)
ਸਲਾਮੁ — ਪ੍ਰਣਾਮ, ਸਤਕਿਾਰ ਦਾ ਪ੍ਰਗਟਾ। ਭੈਰ, ੧੦, ੬ : ੧ (1165)
ਸਾਈ — ਉਹੀ (ਅਸਲ) ।ਭੈਰ, ੭, ੩ : ੧ (1164)
ਸਾਸ — ਸਵਾਸ ( ਸ਼ਬਦਾਰਥ); ਸੁਰ (ਦਰਪਣ)। ਭੈਰ, ੮,੩ : ੩ (1165)
ਸਾਸਤੁ — ਸਾਸ਼ਤਰ, ਹਿੰਦੂ ਮੱਤ ਵਿੱਚ ਇਹ ਛੇ ਹਨ। ਰਾਮ, ੩, ੨ : ੨ (973)
ਸਾਸਤ੍ਰ — ਵੇਖੋ 'ਸਾਸਤੁ', ਉਹ ਪੁਸਤਕ ਜੋ ਅਨੁਸ਼ਾਸਨ ( ਹੁਕਮ) ਦੇਵੇ, ਆਗਿਆ ਕਰਨ ਵਾਲਾ ਗ੍ਰੰਥ। ਰਾਮ, ੨, ੧ : ੧ (972) ; ਮਲਾ, ੧, ੩ : ੨ (1292)
ਸਾਹਿਬੁ — ਮਾਲਕ। ਬਸੰ, ੧, ੧ : ੧ (1195)
ਸਾਕਉ — ਸਕਦਾ। ਸੋਰ, ੨, ੩ : ੧ (657); ਬਸੰ, ੨, ੨ : ੧ (1196)
ਸਾਗਰਾ — ਪਾਣੀ (ਭਾਵ)। ਧਨਾ, ੪, ੧* : ੪(693)
ਸਾਗਰੁ — ਸਮੁੰਦਰ। ਆਸਾ, ੫, ੧ * : ੧ (486)
ਸਾਚਿ — 1. ਸਚ ਵਿਚ। ਭੈਰ, ੧੦, ੨੪ : ੨ (1166)
2. ਸਦਾ ਸਥਿਰ ਰਹਿਣਾ ਵਾਲਾ; ਪ੍ਰਮਾਤਮਾ (ਭਾਵ)। ਪ੍ਰਭਾ, ੨, ੩ : ੨ (1351)

ਸਾਂਡੀ — ਸਾਂਢਨੀ, ਊਠਨੀ। ਟੋਡੀ, ੩, ੧ : ੧; ੨ (718)
ਸਾਤ — ਸੱਤ (੭) । ਭੈਰ, ੧੦, ੧੪ : ੧ (1166)
ਸਾਧ — ਸੰਤ। ਮਾਰੂ, ੧, ੧* : ੨ (1105)
ਸਾਧਸੰਗਤਿ — ਸਾਧਜਨਾਂ ਦਾ ਇਕੱਠ। ਸਾਰ, ੧,੪ : ੨ (1252)
ਸਾਧਿਕ — ਸਾਧਨਾ ਕਰਨ ਵਾਲਾ। ਧਨਾ, ੩, ੫ : ੧ (693)
ਸਾਪੁ — ਸੱਪ। ਆਸਾ, ੪, ੧ : ੧ (485)
ਸਾਬਾਸਿ — ਸੋਭਾ, ਚੰਗੇ, ਕੰਮਾਂ ਲਈ ਸਲਾਘਾ/ ਪ੍ਰਸ਼ੰਸਤਾ ਵਾਚੀ ਸ਼ਬਦ, ਧੰਨ-ਧੰਨ। ਭੈਰ, ੧੧, ੪ : ੪ (1166)
ਸਾਮਾਨਿ — ਇਕੋ ਜਿਹਾ, ਇਕਸਾਰ। ਮਲਾ, ੧, ੧ : ੧ (1292)
ਸਾਰਖਾ — ਵਰਗਾ, ਬਰਾਬਰ ਦਾ। ਮਲਾ, ੧, ੨ : ੨ (1292)
ਸਾਵਣ — ਬਿਕਰਮੀ ਸੰਮਤ ਦਾ ਪੰਜਵਾਂ ਮਹੀਨਾ। ਸੋਰ, ੩, ੧ : ੨(657)
ਸਾਂਵਲੀਓ — ਸਾਂਵਲਾ, ਹਲਕੇ ਕਾਲੇ ਰੰਗ ਦਾ । ਮਾਲੀ, ੨, ੧* : ੧ (988)
ਸਾਂਵਲੇ — ਸਾਂਵਲਾ ( ਕ੍ਰਿਸ਼ਨ) । ਤਿਲੰ, ੩, ੩ : ੨ (727)
ਸਿਉ — ਨਾਲ਼, ਨੂੰ। ਧਨਾ,੧, ੪ : ੧ (693); ਬਿਲਾ, ੧, ੨ : ੨ (858); ਰਾਮ, ੧, ੧ : ੨ (972); ੨,੪ : ੨ (973); ਭੈਰ, ੪, ੨ : ੧ (1164); ੮, ੧ : ੨ (1165); ਸਾਰ ੧, ੧* : ੧; ੨ (1252)
ਸਿਆਣਾ — ਸਮਝਦਾਰ, ਬੁੱਧੀਮਾਨ। ਗੌਂਡ, ੭, ੪ : ੨ (875)
ਸਿਆਮ — ਕ੍ਰਿਸ਼ਨ। ਟੋਡੀ, ੩, ੪ : ੧;-੨ ( 718)
ਸਿਹਜ — ਮੰਜਾ, ਪਲੰਘ। ਭੈਰ, ੧੧, ੬ : ੪ (1167)
ਸਿਹਜਾ — ਸੇਜ। ਰਾਮ, ੪, ੩ : ੧ (973)
ਸਿਖਲਾਈ — ਸਿਖਾਈ । ਗੌਂਡ, ੩, ੧ : ੧ (873)
ਸਿੰਗਾਰੁ — ਆਭੂਸ਼ਨ, ਸੋਭਾ ਵਧਾਉਣ ਦੇ ਸਾਧਨ। ਭੈਰ, ੪, ੧ : ੨ (1164)
ਸਿੰਘਚੁ — ਸ਼ੇਰ ਦਾ, ਨਿਰਦਾਇਤਾ ਵਾਲਾ। ਆਸਾ, ੪, ੨ : ੧ (485)
ਸਿਧ — ਕਰਾਮਾਤੀ, ਪੁੱਗੇ ਹੋਏ ਜੋਗੀ। ਧਨਾ, ੩, ੫ : ੧ (693); ਮਲਾ, ੧, ੫ : ੧ (1292)
ਸਿਧਿ — ਸਿੱਧੀਆਂ, ਕਰਾਮਾਤੀ ਸ਼ਕਤੀਆਂ। ਮਾਰੂ, ੧, ੧ : ੧ (1105)
ਸਿਬੰਲੁ — ਸਿੰਮਲ, ਇੱਕ ਉੱਚਾ ਦਰੱਖਤ ਜਿਸ ਦੇ ਫੁਲ ਲਾਲ ਰੰਗ ਦੇ ਆਕਰਸ਼ਕ ਪਰ ਫਲਾਂ ਵਿਚ ਗੁੱਦੇ ਦੀ ਥਾਂ ਸਿਰਫ਼ ਰੂੰ ਹੁੰਦੀ ਹੈ। ਭੈਰ ,੮, ੧ : ੩ (1165)
ਸਿਮਰਨ — ਜਾਪ ਨਾਲ। ਗੌਂਡ, ੫, ੩ : ੩ ( 874)
ਸਿਮਰਨੁ — ਸਿਮਰਨ, ਭਜਨ, ਜਾਪ। ਬਿਲਾ, ੧, ੨ : ੧ (858); ਭੈਰ, ੯, ੧* : ੨ (1165)
ਸਿਮਰਿ — ਸਿਮਰ ਕੇ, ਜਾਪ ਕਰ ਕੇ,। ਗੌਂਡ, ੧, ੪, : ੩੨ (873)
ਸਿਰਿ — ਸਿਰ ਉਤੇ। ਭੈਰ, ੧, ੧ : ੧ ( 1167)
ਸਿਰੀ — ਸਿਰਾਂ ਉਤੇ। ਮਲਾ, ੧, ੧ : ੨ (1292)
ਸਿਲਾ — ਪੱਥਰ । ਗੌਂਡ, ੫, ੩ : ੪ (874)
ਸਿਵ — ਸ਼ਿਵਜੀ। ਗੌਂਡ, ੬, ੨ : ੧੨(874)
ਸਿਵਾ — ਸ਼ਿਵਜੀ। ਗੌਂਡ, ੧, ੪ : ੨ (873)
ਸੀਅ — ਸੀਤਾ। ਸੋਰ, ੨, ੪ : ੨ (657)
ਸੀਸੁ — ਸਿਰ । ਭੈਰ, ੧੧, ੪ : ੩ ( 1166)
ਸੀਗੁ — ਸਿੰਗ। ਟੋਡੀ, ੩, ੨ : ੨ (718)
ਸੀਂਗੁ — ਸਿੰਗ। ਟੋਡੀ, ੩, ੨ : ੧ (718)
ਸੀਗਾਰਾ — ਸਿੰਗਾਰ, ਆਭੂਸ਼ਨ। ਭੈਰ, ੮, ੩ : ੨ (1165)
ਸੀਤਲਾ — ਚੇਚਕ (Small-pox) ਦੀ ਦੇਵੀ, ਇਸ ਦੀ ਸਵਾਰੀ ਖੋਤੇ ਦੀ ਹੈ। ਗੌਂਡ, ੬, ੧ : ੧ (874)

ਸੀਲਿ — ਚੰਗੇ ਸੁਭਾਉ ਵਿਚ। ਭੈਰ, ੧੦, ੨੪ : ੨ (1166)

ਸੀਵਉ — ਸੀਂਵਦਾ। ਆਸਾ, ੩, ੨ : ੧ ( 485)

ਸੀਵਨਿ — ਸਿਲਾਈ। ਆਸਾ, ੩, ੨ : ੧ ( 485)

ਸੁ — 1. ਉਸ ਦਾ। ਰਾਮ, ੧,੧ : ੨; ੨ : ੨; ੩ : ੨; ੪ : ੨ ( 972)
2. ਉਹ। ਮਲਾ, ੧, ੧ : ੩ (1292) ; ਪ੍ਰਭਾ, ੩, ੧* : ੨ (1351)
3. ਉਹ; (ਭਾਵ) ਪਰਮਾਤਮਾ। ਪ੍ਰਭਾ, ੩, ੩ : ੨ (1352)
4. ਸੋ । ਪ੍ਰਭਾ, ੩,੪ : ੧ (1351)

ਸੋੁ — ਉਹ, ਸੋ। ਮਲਾ, ੧, ੨ : ੫; ੩ : ੬; ੪ : ੬ ( 1292)

ਸੁਆਦੀ — ਰਸ ਅਥਵਾ ਸੁਆਦ ਸਦਕਾ। ਸਾਰ, ੧, ੧ : ੩ (1252)

ਸੁਆਮੀ — ਮਾਲਕ, ਆਕਾ। ਗਉ, ੧, ੨ : ੨ (345) ; ਆਸਾ, ੪, ੩ : ੧ (486); ਗੂਜ, ੨, ੩ : ੨ (525); ਸੋਰ, ੨, ੪ : ੨ ( 657) ਤਿਲੰ, ੨, ੩ : ੨ (727); ਮਾਲੀ, ੧, ੪ : ੨ (988); ਭੈਰ, ੧, ੪ : ੨ (1167) ; ਕਾਨ, ੧, ੨ : ੨ (1318)

ਸੋੁਇਨ — ਸੋਨਾ। ਧਨਾ, ੧, ੩ : ੧ (693) ; ਭੈਰ, ੩, ੨ : ੧ (1163)

ਸੁਇਨੇ — ਸੋਨੇ। ਆਸਾ, ੩, ੪ : ੧ (485)

ਸੁ ਕਰਾ — ਸੁ - ਉਹ ਕਾਲ (ਸ਼ਬਦਰਥ) । ਕਰਾ-ਕਰ, ਹਾਲਾ (ਦਰਪਣ) ਭਾਵ ਉਸ ਸਮੇ ਦਾ ਕਰ।
ਸੁਕਰ - ਭ੍ਰਿਗੂ ਰਿਖੀ ਦਾ ਪੁੱਤਰ ਅਤੇ ਦੈਤਾਂ ਦਾ ਗੁਰੂ (ਸ਼ਬਦਾਰਥ)। ਮਲਾ,੧, ੧ : ੨ (1292)

ਸੁਕ੍ਰਿਤ — 1. ਭਲੀ/ ਨੇਕੀ ਵਾਲੀ ਕੀਤੀ/ਬਣਾਈ। ਆਸਾ, ੧, ੩ : ੨ (485)
2. ਚੰਗੇ ਕੰਮ, ਭਲੇ ਕੰਮ, ਸ਼ੁਭ ਕੰਮ,। ਟੋਡੀ, ੨, ੨ : ੧ (718)

ਸੁਖ — ਆਨੰਦ, ਖੁਸ਼ੀ, ਪ੍ਰਸੰਨਤਾ; ਦੁੱਖ ਦੇ ਵਿਪਰੀਤ। ਬਿਲਾ, ੧, ੧ : ੨ (858); ਪ੍ਰਭਾ, ੨, ੨ : ੧ (1351)

ਸੁਖਮਨਾ — ਜੋਗੀਆਂ ਦੀ ਮੰਨੀ ਹੋਈ ਇੱਕ ਸੂਖਮ ਨਾੜੀ ਜੋ ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤੱਕ ਜਾਂਦੀ ਹੈ। ਰਾਮ, ੨, ੨ : ੧ (973)

ਸੁੰਡ — ਹਾਥੀ ਦੇ ਸਰੀਰ ਦਾ ਇੱਕ ਅੰਗ ਜੋ ਉਸ ਦੇ ਸਿਰ ਤੋਂ ਅੱਗੇ ਵੱਲ ਨੂੰ ਲਟਕਦਾ ਹੈ। ਭੈਰ, ੧੦, ੮ : ੧ (1165)

ਸੁਣੀ — ਸ੍ਰਵਣ ਕੀਤੀ। ਭੈਰ, ੧੦, ੧੪ : ੧ (1166)

ਸੁਤ — ਪੁੱਤਰ / ਪੁੱਤਰੀ। ਗਉ, ੧, ੨ : ੧ (345)

ਸੁਦਾਮਾ — ਕ੍ਰਿਸ਼ਨ ਜੀ ਦਾ ਨਿਰਧਨ ਜਮਾਤੀ ਜੋ ਆਪਣੀ ਗਰੀਬੀ ਦੂਰ ਕਰਨ ਲਈ ਵਹੁਟੀ ਦਾ ਭੇਜਿਆ ਕ੍ਰਿਸ਼ਨ ਜੀ ਨੂੰ ਮਿਲਣ ਗਿਆ ਤੇ ਮਨਬਾਂਛਤ ਫਲ ਪ੍ਰਾਪਤ ਕੀਤੇ। ਗਉ, ੧, ੨ : ੧ (345)

ਸੁਦਾਮੈ — ਸੁਦਾਮੇ ਨੂੰ, ਵੇਖੋ 'ਸੁਦਾਮਾ'। ਮਾਰੂ, ੧, ੩ : ੨ (1105)

ਸੁਦੇਹੀ — ਚੰਗੀ ਦੇਹੀ। ਸੋਰ, ੩, ੧* : ੨ (657)

ਸੁਧਿ — ਸੋਝੀ, ਸਮਝ,। ਸਾਰ ੧, ੧ : ੨ (1252)

ਸੁਧੁ — ਸ਼ੁੱਧ, ਪਵਿੱਤਰ। ਆਸਾ, ੪, ੧* : ੨ (485)

ਸੁੰਨ — ਅਫੁਰ, ਨਿਰਵਿਕਲਪ ; ਉਹ ਅਵਸਥਾ ਜਦੋਂ ਕੋਈ ਖਿਆਲ / ਫੁਰਨਾ ਨਾ ਫੁਰੇ, ਜੋਗੀਆਂ ਅਨੁਸਾਰ ਸਮਾਧੀ ਦੀ ਉਚਤਮ ਅਵਸਥਾ । ਰਾਮ, ੨, ੪ : ੨ (973)

ਸੁਨਹੁ — ਸੁਣੋ। ਰਾਮ, ੧, ੪ : ੧ (972); ਭੈਰ, ੧੦, ੨੩ : ੧ (1166)

ਸੁਨਨ — ਸੁਣਨ। ਸਾਰ, ੨, ੧ : ੨ (1252)

ਸੁਨਾਰਾ — ਸੋਨੇ ਕਾ ਸਾਮਾਨ ਬਣਾਉਣ ਵਾਲਾ, ਸੁਨਿਆਰਾ। ਗੌਂਡ, ੨, ੨ : ੨ (873)

ਸੁਨਿ — ਸੁਣ । ਸਰ, ੨, ੪ : ੧ (657)

ਸੁਨੁ — ਸੁਣ। ਭੈਰ, ੧੦,੧ : ੧ (1165)

ਸੁਨੇਹੁ — ਸੁਣੋ; ਮੰਨੋ (ਭਾਵ)। ਭੈਰ, ੧੦,੧੦ : ੧ (1165)

੧*: ੧ (727); ਗੌਂਡ, ੩, ੨ : ੨ (873); ੫, ੧ : ੪; ੨ : ੪ ; ੬, ੩ : ੧; ੪ : ੨ (874); ੭, ੩ : ੨ (875); ਰਾਮ, ੨, ੪ : ੧ (973); ਮਾਲੀ, ੨, ੧ : ੨ (988); ਮਾਰੂ, ੧, ੧ : ੧; ੧* : ੨ (1105); ਭੈਰ, ੫, ੧* : ੨; ੮, ੧ : ੧ (1164); ੨ : ੧; ੪ : ੨; ੧੦, ੬ : ੧; ੮: ੧ ; ੨ (1165); ੧੬ : ੧; ੨੧ : ੨; ੨੬ : ੧; ੨੭ : ੧ (1166); ੧੧, ੯ : ੪ (1167); ਸਾਰ, ੧, ੧ : ੨ (1252); ੩, ੨ : ੧ (1253); ਪ੍ਰਭਾ, ੧, ੧ : ੧ (1350); ੩, ੧* : ੧ (1351)

2. ਨੂੰ। ਭੈਰ, ੮, ੧ : ੪ (1165)

3. ਕਿਉਂ। ਭੈਰ, ੧੦, ੬ : ੨ (1165); ਸਾਰ, ੨, ੧* : ੧ (1252)

ਕੀਓ—ਕਰ ਦਿੱਤਾ। ਗੌਂਡ, ੫, ੨ : ੨ (874)

ਕੀਆ— 1. ਕੀਤਾ। ਗੌਂਡ, ੫, ੪ : ੧ (874); ਭੈਰ, ੧੦, ੪ : ੧ (1165); ਪ੍ਰਭਾ, ੩, ੧* : ੨ (1351)

2. ਹੋਇਆ। ਭੈਰ, ੧੦, ੩ : ੨ (1165)

3. ਬਣਾਇਆ, ਸਿਰਜਿਆ। ਪ੍ਰਭਾ, ੩, ੩ : ੨ (1351)

ਕੀਏ—ਕੀਤੇ। ਭੈਰ, ੯, ੫ : ੧ (1165)

ਕੀਜੈ—1. ਕਰੀਏ, ਕਰੋ। ਆਸਾ, ੪, ੧* : ੧ (485); ਰਾਮ, ੪, ੧ : ੨; ੧* : ੧; ੨ : ੧; ੩ : ੧; ੨; ੪ : ੧ (973); ਭੈਰ, ੪, ੨ : ੧ (1164)

2. ਕੀਤਾ ਜਾਂਦਾ। ਗੂਜ, ੧, ੪ : ੧ (525); ਰਾਮ, ੪, ੧ : ੧ (973)

ਕੀਟ—ਕੀੜੇ। ਮਾਲੀ, ੩, ੧ : ੨ (988)

ਕੀਨਾ—ਕੀਤਾ, ਬਣਾਇਆ। ਬਿਲਾ, ੧, ੧ : ੧ (857)

ਕੀਨੀ—1. ਕੀਤੀ। ਭੈਰ, ੯, ੨ : ੧ (1165)

2. ਬਣਾਇਆ। ਭੈਰ, ੧, ੧ : ੧ (1167)

ਕੀਨ੍ਹੀ—ਕੀਤੀਆਂ, ਕਰ ਲਈਆਂ। ਧਨਾ, ੨, ੧ : ੧ (693)

ਕੀਰਤਿ—1. ਜਸ, ਸਿਫਤ-ਸਾਲਾਹ, ਵਡਿਆਈ। ਗੌਂਡ, ੧, ੧* : ੧ (873); ਮਾਰੂ, ੧, ੧ : ੨ (1105); ਭੈਰ, ੧੦, ੨੭ : ੧ (1166)

ਕੁਆਰਿ—ਅਣ ਵਿਆਹਿਆ। ਰਾਮ, ੧, ੨ : ੧ (972)

ਕੁਆਰੀ—ਅਣਵਿਆਹੀ। ਮਲਾ, ੧, ੧ : ੨ (1292)

ਕੁਸਮ—ਫੁੱਲ। ਧਨਾ, ੩, ੨ : ੧ (693)

ਕੁੰਚ—ਕੁੰਜ, ਸੱਪ ਦੀ ਕੁੰਜ। ਆਸਾ, ੪, ੧ : ੧ (485)

ਕੁੰਜਰ—ਹਾਥੀ। ਮਾਲੀ, ੩, ੧ : ੧ (988)

ਕੁਜਾ—ਕਿਥੋਂ, ਕਿਥੇ। ਤਿਲੰ, ੩, ੧ : ੧[੩] (727)

ਕੁਟੰਬ—ਪਰਿਵਾਰ। ਸੋਰ, ੨, ੨ : ੨ (657); ਭੈਰ, ੭, ੧ : ੩ (1164)

ਕੁਠਾਰੁ—ਕੁਹਾੜਾ। ਧਨਾ, ੨, ੨ : ੧ (693)

ਕੁਨੁ—ਕੌਣ। ਧਨਾ, ੪, ੩ : ੩ (694)

ਕੁਬਿਜਾ—ਕੰਸ ਦੀ ਇਕ ਜੁਆਨ ਕੁਬੀ ਗੋਲੀ। ਇਕ ਵਾਰ ਕ੍ਰਿਸ਼ਨ ਜੀ ਨੇ ਇਸ ਤੋਂ ਸੁਗੰਧ ਵਾਲਾ ਅਤਰ ਆਦਿ ਮੰਗਿਆ ਜੋ ਇਸ ਨੇ ਪ੍ਰੇਮ ਨਾਲ ਦਿੱਤਾ। ਇਸ ਤੇ ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਇਸ ਦਾ ਕੁੱਬ ਦੂਰ ਕਰ ਦਿੱਤਾ। ਗਉ, ੧, ੧ : ੧ (345)

ਕੁੰਭ—ਘੜਾ। ਆਸਾ, ੨, ੧ : ੧ (485); ਸੋਰ, ੩, ੩ : ੧ (657)

ਕੁੰਭਾਰ—ਘਮਿਆਰ। ਟੋਡੀ, ੩, ੧ : ੧ (718)

ਕੁੰਭਿ—ਇਕ ਪਰਵ ਸੁਕੰਧ ਪੁਰਾਣ ਅਨੁਸਾਰ ਦੇਵਤਿਆਂ ਤੇ ਦੈਂਤਾ ਦੀ ਲੜਾਈ ਸਮੇਂ ਅੰਮ੍ਰਿਤ ਦੇ ਘੜੇ ਵਿਚੋਂ ਹਰਦਵਾਰ, ਪ੍ਰਯਾਗ, ਨਾਸਕ ਤੇ ਉਜੈਨ ਚਾਰ ਥਾਈਂ ਅੰਮ੍ਰਿਤ ਡਿਗਾ। ਇਨ੍ਹਾਂ ਥਾਵਾਂ ਉਤੇ ਹਰ ਬਾਰਵੇਂ ਸਾਲ ਮੇਲਾ ਲਗਦਾ ਹੈ। ਰਾਮ, ੪, ੨ : ੧ (973)

ਕੁੰਭੁ—ਘੜਾ। ਰਾਮ, ੧, ੨ : ੧ (972)
ਕੁੰਭੇਉ—ਘੜਾ। ਪ੍ਰਭਾ, ੩, ੨ : ੧ (1351)
ਕੁਰੰਕ—ਹਿਰਨ। ਧਨਾ, ੩, ੧ : ੨ (693)
ਕੁਲ—ਵੰਸ਼, ਖਾਨਦਾਨ। ਗਉ, ੧, ੨ : ੨ (345); ਗੌਂਡ, ੫, ੧ : ੩ (874); ਬਸੰ, ੧, ੧ : ੨ (1195)
ਕੁਲਹ—ਕੁਲਾ, ਟੋਪੀ। ਭੈਰ, ੧, ੧ : ੧ (1167)
ਕੁਲਾਲੁ—ਘਮਿਆਰ। ਮਲਾ, ੧, ੨ : ੧ (1292)
ਕੂਪ—ਖੂਹ। ਸਾਰ, ੩, ੧* : ੨ (1252)
ਕੂਰਨੁ—ਕੂੜਾ। ਭੈਰ, ੫, ੧ : ੩ (1164)
ਕੂਰਮਾ—ਕਛੂ ਕੁਮਾ। ਮਲਾ, ੧, ੪ : ੧ (1292)
ਕੇ— ਦੇ। ਗਉ, ੧, ੨ : ੨ (345); ਆਸਾ, ੩, ੩ : ੧; ੪, ੩ : ੧ (485); ੫, ੨ : ੧ (486); ਸੋਰ, ੨, ੪ : ੧; ੨ (657); ਧਨਾ, ੨, ੨ : ੨ (693); ਟੋਡੀ, ੩, ੧ : ੧[੨]; ੨; ੨ : ੧; ੩ : ੨ (718); ਤਿਲੰ, ੩, ੨ : ੨; ੪ : ੨ (727); ਗੌਂਡ, ੨, ੪ : ੨ (873); ੭, ੨ : ੨ (874); ਰਾਮ, ੧, ੩ : ੧ (972); ਮਾਰੂ, ੧, ੪ : ੨ (1105); ਭੈਰ, ੬, ੧* : ੨ (1164); ੮, ੩ : ੧; ੪; ੪ : ੧ (1165); ੧੦, ੨੦ : ੨ (1166); ਬਸੰ, ੧, ੩ : ੧ (1196); ਸਾਰ, ੩, ੨ : ੨ (1253)
ਕੇਸਵ—ਸੋਹਣੇ ਕੇਸਾਂ ਵਾਲਾ; ਪ੍ਰਮਾਤਮਾ(ਭਾਵ)। ਮਾਰੂ, ੧, ੪ : ੨ (1105)
ਕੇਸਵਾ—ਵੇਖੋ 'ਕੇਸਵ' ਹਰੀ। ਧਨਾ, ੪, ੨ : ੫ (693); ਭੈਰ, ੧, ੧* : ੧ (1167); ਬਸੰ, ੨, ੧ : ੨; ੩ : ੨ (1196)
ਕੇਸੀ—ਇਕ ਦੈਂਤ ਜੋ ਕੰਸ ਦੀ ਆਗਿਆ ਨਾਲ ਘੋੜੇ ਦਾ ਰੂਪ ਵਟਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ, ਪਰ ਆਪ ਮਾਰਿਆ ਗਿਆ। ਗੌਂਡ, ੫, ੪ : ੧ (874)
ਕੇਸੌ—ਕੇਸਾਂ ਵਾਲੇ; ਹਰੀ (ਭਾਵ)। ਮਾਲੀ, ੨, ੧* : ੧ (988)
ਕੇਤਕ—ਕਿਤਨੇ ਹੀ। ਮਾਲੀ, ੨, ੨ : ੧ (988)
ਕੇਦਾਰ—ਇੱਕ ਤੀਰਥ ਜੋ ੧੧੭੫੩ ਫੁੱਟ ਦੀ ਉਚਾਈ ਉਪਰ ਰੁਦ੍ਰ ਹਿਮਾਲਾ ਦੀ ਚੋਟੀ ਤੇ ਗੜ੍ਹਵਾਲ (ਯੂ. ਪੀ.) ਦੇ ਇਲਾਕੇ ਵਿਚ ਸਥਿਤ ਹੈ। ਰਾਮ, ੪, ੨ : ੧ (973)
ਕੇਰਾ—ਦਾ। ਰਾਮ, ੩, ੧* : ੧ (973)
ਕੇਲ—ਕੇਲਾ। ਟੋਡੀ, ੩, ੩ : ੨[੨] (718)
ਕੇਲਾ— ਚੋਜ, ਖੇਲ। ਆਸਾ ੨,੧* : ੨ (485)
ਕੇਵਲ—ਸਿਰਫ। ਆਸਾ, ੧, ੪ : ੨ (485)
ਕੈ— 1. ਕੇ, ਦੇ। ਆਸਾ, ੫, ੧* : ੨; ੨ : ੨ (486); ਧਨਾ, ੧, ੧ : ੧ (692); ਟੋਡੀ, ੧, ੨ : ੧; ੩, ੩ : ੧ (718); ਰਾਮ, ੨, ੧* : ੨ (973); ਮਾਰੂ, ੧, ੧ : ੧ (1105); ਭੈਰ, ੧, ੧* : ੧; ੨, ੧ : ੨; ੨ : ੧ (1163); ਸਾਰ, ੩, ੨ : ੨ (1253); ਮਲਾ, ੧, ੨ : ੨ (1292); ਪ੍ਰਭਾ, ੧, ੩ : ੧ (1350)
2. ਜਾਂ। ਪ੍ਰਭਾ, ੧, ੧ : ੧ (1350)
ਕੈਸੇ— 1. ਕਿਸ ਤਰ੍ਹਾਂ, ਕਿਵੇਂ। ਆਸਾ, ੫, ੧* : ੧ (486)
2. ਕਿਉਂ। ਪ੍ਰਭਾ, ੧, ੧ : ੨ (1350)
ਕੈਰਉ—ਕੈਰਵ, ਕੁਰੂ ਦੇਸ਼ ਵਿਚ ਰਾਜ ਕਰਨ ਵਾਲੇ ਰਾਜਿਆਂ ਦੀ ਸੰਤਾਨ। ਧਨਾ, ੧, ੨ : ੧(693)
ਕੋ— 1. ਦਾ। ਆਸਾ, ੩, ੧* : ੨ (485); ੫, ੧* : ੧ (486); ਟੋਡੀ, ੨, ੧* : ੧ (718); ਗੌਂਡ, ੨, ੧ : ੨ (873); ੫, ੧ : ੨ (874); ਮਾਰੂ, ੧, ੧* : ੨ (1105); ਭੈਰ, ੧, ੨ : ੨; ੩, ੧* : ੩ (1163); ੯, ੧* : ੨ (1165); ਕਾਨ, ੧, ੨ : ੨ (1318)
2. ਕੌਣ। ਧਨਾ, ੧, ੧ : ੨ (692); ਟੋਡੀ, ੨, ੨ : ੨[੨] (718); ਮਾਲੀ, ੩, ੧* : ੨; ੨ : ੨[੨] (988); ਮਾਰੂ, ੧, ੧* : ੧[੨] (1105)

3. ਕੋਈ। ਤਿਲੰ, ੨, ੨ : ੨ (727)
4. ਨੂੰ। ਗੌਂਡ, ੭, ੧* : ੧ (874)
ਕੋਊ—ਕੋਈ। ਸੋਰ, ੨, ੨ : ੧ (657)
ਕੋਇ—ਕੋਈ। ਰਾਮ, ੩, ੧* : ੧ (973); ਭੈਰ, ੧੦, ੩ : ੨ (1165)
ਕੋਇਲਾ—ਕੋਈ ਵੀ। ਮਲਾ, ੨, ੨ : ੧ (1292)
ਕੋਈ— 1. ਕੋਈ ਵਿਅਕਤੀ। ਆਸਾ, ੧, ੧ : ੨ (485); ਸੋਰ, ੩, ੧ : ੪ (657); ਟੋਡੀ, ੧, ੧ : ੧੨ (718); ਭੈਰ, ੪, ੪ : ੧ (1164); ਪ੍ਰਭਾ, ੩, ੧* : ੧ (1351)
2. (ਹੋਰ) ਕੋਈ। ਆਸਾ, ੧, ੧* : ੧ (485)
3. ਵਿਅਕਤੀ। ਭੈਰ, ੧੦, ੧੮ : ੨ (1166)
ਕੋਸ—ਕੋਹ, ਦੂਰੀ ਦੇ ਮਾਪ ਦੀ ਇਕ ਇਕਾਈ। ਰਾਮ, ੧, ੩ : ੨ (972)
ਕੋਕਿਲ—ਕੋਇਲ, ਕਾਲੇ ਰੰਗ ਦਾ ਸੁਰੀਲੀ ਆਵਾਜ ਵਾਲਾ ਇਕ ਪੰਛੀ। ਧਨਾ, ੩, ੨ : ੨ (693)
ਕੋਟਵਾਲੁ—ਕੋਤਵਾਲ, ਅਮਨ ਕਨੂੰਨ ਦਾ ਜੁੰਮੇਵਾਰ ਅਧਿਕਾਰੀ। ਮਲਾ, ੧, ੧ : ੨ (1292)
ਕੋਟਿ—ਕ੍ਰੋੜਾਂ, ਕ੍ਰੋੜ। ਰਾਮ, ੪, ੨ : ੨ (973); ਭੈਰ, ੧, ੩ : ੧ (1163); ੧, ੨ : ੧ (1167)
ਕੋਠਰੀ—ਕੋਠੜੀ। ਸੋਰ, ੧, ੩ : ੧ (657)
ਕੋਪਿਓ—ਗੁਸੇ ਵਿਚ। ਭੈਰ, ੯, ੪ : ੧ (1165)
ਕੋਪਿਲਾ—ਕੋਪਵਾਨ/ਗੁਸੇ ਹੋਏ। ਮਲਾ, ੨, ੧ : ੧ (1292)
ਕ੍ਰਮ—ਅਮਲ, ਕਰਮ। ਗਉ, ੧, ੨ : ੨ (345)
ਕ੍ਰਿਸ਼ਨ—ਵਿਸ਼ਨੂੰ ਦੇ ਅਠਵੇਂ ਅਵਤਾਰ, ਵਾਸਦੇਵ ਤੇ ਦੇਵਕੀ ਦਾ ਪੁੱਤਰ ਜਿਸਨੇ ਮਹਾਂਭਾਰਤ ਵਿਚ ਅਰਜਨ (ਪਾਂਡਵਾਂ) ਦਾ ਸਾਥ ਦਿੱਤਾ ਤੇ ਗੀਤਾ ਦਾ ਉਚਾਰਨ ਕੀਤਾ। ਮਲਾ, ੧, ੧ : ੨ (988)
ਕਿਸ੍ਨਾ—ਵੇਖੋ 'ਕ੍ਰਿਸਨ', ਹਰੀ (ਭਾਵ)। ਧਨਾ, ੪, ੧ : ੩ (693)
ਕ੍ਰਿਪਾ—ਦਇਆਲਤਾ, ਰਹਿਮ, ਕਿਰਪਾ। ਧਨਾ, ੧, ੪ : ੨ (693)
ਕ੍ਰਿਪਾਲੁ—ਕ੍ਰਿਪਾਲੂ ਮਿਹਰਵਾਨ। ਮਲਾ, ੨, ੩ : ੧ (1292)
ਕ੍ਰੋਧ—ਗੁੱਸਾ। ਸਾਰ, ੧, ੪ : ੧ (1252)

ਖਸਮੁ—ਮਾਲਕ, ਪ੍ਰਭੂ। ਆਸਾ, ੩, ੩ : ੨ (485)
ਖਜੂਰਿ—ਇਕ ਦਰਖਤ ਜਿਸ ਦਾ ਫਲ ਛੁਹਾਰਾ ਹੁੰਦਾ ਹੈ। ਟੋਡੀ, ੧, ੧ : ੨ (718)
ਖਟੁ ਕਰਮ—ਛੇ (ਸ਼ੁਭ) ਕਰਮ/ਕੰਮ (ਪੜ੍ਹਨਾ, ਪੜ੍ਹਾਉਣਾ; ਯਗ ਕਰਨਾ, ਯਗ ਕਰਾਉਣਾ; ਦਾਨ ਦੇਣਾ, ਦਾਨ ਲੈਣਾ)। ਗੌਂਡ, ੧, ੩ : ੩ (873)
ਖੰਡ—ਟੋਟਾ, ਟੁਕੜਾ। ਭੈਰ, ੧, ੧ : ੧ (1163)
ਖਰ—ਖੋਤਾ/ਗਧਾ। ਗੌਂਡ, ੬, ੧ : ੨ (874)
ਖਰੋ—ਖੜਾ। ਮਾਰੂ, ੧, ੪ : ੨(1105)
ਖੜਗੁ—ਤਲਵਾਰ। ਭੈਰ, ੯,੪ : ੧ (1165)
ਖਾਇ—ਖਾਂਦਾ ਹੈ। ਭੈਰ, ੮, ੨ : ੪ (1165); ਸਾਰ, ੧, ੧* : ੨ (1252)
ਖਾਈ—ਖਾਧੀਆਂ। ਧਨਾ, ੧, ੨ : ੨ (693)
ਖਾਟ—ਮੰਜਾ, ਚਾਰਪਾਈ। ਭੈਰ, ੫,੩ : ੧ (1164)
ਖਾਡ—ਖੰਡ, ਚੀਨੀ। ਭੈਰ, ੫, ੧ : ੧ (1164)
ਖਾਣਾ—ਭੋਜਨ। ਗੌਂਡ, ੭, ੨ : ੨ (875)
ਖਾਤੀ—ਖਾਂਦੀ। ਗੌਂਡ, ੭,੧ : ੧ (874)
ਖਾਨਾਂ—ਮਾਲਕ, ਸਰਦਾਰ। ਤਿਲੰ, ੩, ੩ : ੧ (727)

ਖਿਨ—ਛਿਨ, ਪਲ, ਲਮਹਾ, ਸਮੇਂ ਦੀ ਇਕ ਇਕਾਈ। ਧਨਾ, ੧, ੩ : ੨ (693)
ਖੀਰੰ—ਖੀਰ, ਤਸਮਈ, ਦੁੱਧ ਚਾਵਲ ਇਕੱਠੇ ਰਿੱਝੇ ਹੋਏ। ਆਸਾ, ੨, ੩ : ੧ (485)
ਖੀਰਿ—ਵੇਖੋ ਖੀਰੰ। ਭੈਰ, ੫, ੧ : ੧ (1164)
ਖੀਰੁ—ਦੁੱਧ। ਧਨਾ, ੩, ੪ : ੧ (693); ਸਾਰ, ੧,੨ : ੩ (1252)
ਖੁਸਿਖਬਰੀ—ਖੁਸ਼ੀ ਵਾਲੀ ਖਬਰ। ਤਿਲੰ, ੩, ੧* : ੧ (727)
ਖੁੰਦਕਾਰਾ—ਖੁਦਾਵੰਦਕਾਰ, ਸਿਰਜਨਹਾਰ ਪ੍ਰਭੂ। ਤਿਲੰ, ੨, ੧* : ੧ (727)
ਖੁਦਾਇ—ਆਪ ਹੋਣ ਵਾਲਾ, ਸੈਭੰ; ਪ੍ਰਭੂ (ਭਾਵ)। ਭੈਰ, ੧੦, ੬ : ੨ (1165)
ਖੁਦਾਈ—ਪੁਟਾਈ, ਖੁਦਵਾਈ। ਧਨਾ, ੧, ੧ : ੧ (692)
ਖੂਬੁ—ਸੋਹਣੀ। ਤਿਲੰ, ੩, ੨ : ੧ (727)
ਖੇਚਰ—ਯੋਗ ਸਾਧਨ ਦੁਆਰਾ ਪ੍ਰਾਣ ਉਤਾਂਹ ਨੂੰ ਚਾੜ੍ਹਨੇ। ਰਾਮ, ੩, ੩ : ੧ (973)
ਖੇਤੁ—ਉਹ ਸਥਾਨ ਜਿਥੇ ਅੰਨ ਬੀਜਿਆ ਜਾਵੇ, ਧਰਤੀ ਦਾ ਟੁਕੜਾ। ਗੌਂਡ, ੭, ੧ : ੧ (874)
ਖੇਦੁ—ਦੁੱਖ। ਭੈਰ, ੧੦, ੨੮ : ੧ (1166)
ਖੇਲਤ—ਖੇਡਦਾ। ਭੈਰ, ੬, ੧ : ੧ (1164)
ਖੇਲੁ—ਖੇਡ, ਖੇਲ। ਟੋਡੀ, ੩,੧* : ੧ (718); ਸਾਰ, ੨, ੧* : ੨ (1252)
ਖੇਲੈ—ਖੇਡਦਾ। ਮਾਲੀ, ੧, ੩ : ੨ (988)
ਖੇਵਿ—ਚਲਾਣਾ। ਬਸੰ, ੨, ੨ : ੧ (1196)
ਖੋਜੁ—ਖੁਰਾ। ਗੂਜ, ੨, ੨ : ੧ (525)

ਗਊ—ਗਾਂ। ਰਾਮ, ੧, ੩ : ੧; ੨ (972); ੪, ੨ : ੧ (973); ਭੈਰ, ੧੦, ੨ : ੧ (1165); ੧੮ : ੧; ੧੯ : ੨ (1166); ਸਾਰ, ੧, ੨ : ੩ (1252)
ਗਊਤਮ—ਗੋਤਮ ਰਿਸ਼ੀ। ਗੌਂਡ, ੫, ੩ : ੪ (874)
ਗਇਓ—ਗਿਆ। ਸਾਰ, ੧, ੩ : ੪ (1252)
ਗਇਆ—1. ਹਿੰਦੂ ਤੀਰਥ, ਜੋ ਹਿੰਦੂ ਦੀਵੇ-ਵੱਟੀ ਖੁਣੋਂ ਮਰ ਜਾਏ ਉਸ ਦੀ ਕਿਰਿਆ ਗਇਆ ਜਾ ਕੇ ਕਰਾਈ ਜਾਂਦੀ ਹੈ। ਗੌਂਡ, ੧, ੨ : ੧ (875); ਬਸੰ, ੧, ੩ : ੧ (1195)
2. ਗਿਆ, ਪਹੁਚਿਆ। ਭੈਰ, ੩, ੪ : ੧ (1164)
ਗਏ—ਗਿਆ, ਪਹੁੰਚੇ। ਟੋਡੀ, ੨, ੨ : ੨ (718)
ਗਹਰੀ—ਡੂੰਘੀ। ਧਨਾ, ੧, ੧ : ੧ (692)
ਗਹਿ—ਫੜ ਕੇ। ਸਾਰ, ੩, ੧ : ੨ (1253)
ਗਹੁ—ਪਕੜ, ਧਾਰਨ ਕਰ। ਗੌਂਡ, ੬, ੫ : ੧ (874)
ਗੰਗ—ਗੰਗਾ, ਦੇਵਤਿਆਂ ਦੀ ਨਦੀ। ਭੈਰ, ੧੦, ੧੩ : ੧ (1166)
ਗੰਗਾ—ਵੇਖੋ, 'ਗੰਗ'। ਰਾਮ, ੪, ੨ : ੧ (973); ਬਸੰ, ੧, ੩ : ੧ (1195)
ਗਜ—ਹਾਥੀ। ਰਾਮ, ੪, ੩ : ੧ (973); ਮਾਲੀ, ੨, ੧ : ੧ (988); ਭੈਰ, ੧੦, ੫ : ੨ (1165)
ਗਜਪਤਿ—ਹਾਥੀਆਂ ਦਾ ਮਾਲਕ, ਇੰਦਰ। ਤਿਲੰ, ੩, ੪ : ੧ (727)
ਗਜਿੰਦੁ—ਹਾਥੀ। ਭੈਰ, ੧੦, ੮ : ੧ (1165)
ਗਜੁ—ਮਿਣਤੀ ਕਰਨ ਵਾਲਾ ਇਕ ਔਜ਼ਾਰ। ਆਸਾ, ੩, ੧ : ੧ (485)
ਗਣ—ਸ਼ਿਵ ਜੀ ਦੇ ਸੇਵਕਾਂ ਦਾ ਜਥਾ। ਮਲਾ, ੧, ੩ : ੧; ੫ : ੧ (1292)
ਗਡਵੈ—ਗੜਵਾ, ਲੋਟਾ। ਭੈਰ, ੩, ੧ : ੧ (1163)
ਗਢਤੇ—ਘੜਦਿਆਂ। ਗੌਂਡ, ੨, ੨ : ੨ (873)
ਗੰਧਰਬ—ਸੁਰਗ ਦੇ ਗਵੱਈਏ। ਮਲਾ, ੧, ੩ : ੧; ੫ : ੧ (1292)

ਗਨਿਕਾ—ਪਤੀਆਂ ਵਾਲੀ, ਵੇਸਵਾ, ਇਕ ਵੇਸਵਾ ਜਿਸ ਨੂੰ ਇਕ ਮਹਾ ਪੁਰਖ ਤੋਤਾ ਦੇ ਕੇ ਕਹਿ ਗਏ ਕਿ ਇਸ ਨੂੰ ਰਾਮ ਨਾਮ ਪੜ੍ਹਾਉਣਾ। ਇਹ ਪੜ੍ਹਾਉਂਦੀ ਹੋਈ ਉਹ ਆਪ ਵੀ ਰਾਮ ਨਾਮ ਵਿਚ ਲੱਗ ਗਈ। ਗਉ, ੧, ੧ : ੧ (345); ਗੌਂਡ, ੫, ੨ : ੩ (874)

ਗਂਨੀ—ਰੱਜਿਆ ਪੁੱਜਿਆ, ਧਨਾਡ। ਤਿਲੰ, ੨, ੧ : ੧ (727)

ਗਰਜਿਤ—ਗਰਜਦਾ; (ਭਾਵ) ਉਛਾਲੇ ਮਾਰਦਾ। ਮਾਰੂ, ੧, ੨ : ੨ (1105)

ਗਰਦਨਿ ਮਾਰਉ—ਮਾਰ ਦਿਆਂਗਾ। ਸਿਰ ਵੱਢ ਦਿਆਂਗਾ। ਭੈਰ, ੧੦, ੨ : ੨ (1165)

ਗਰਬ—ਅਹੰਕਾਰ। ਧਨਾ, ੫, ੨ : ੧ (694)

ਗਰਬੁ—ਅਹੰਕਾਰ। ਧਨਾ, ੧, ੧* : ੨ (692)

ਗਰਭ ਜੋਨਿ—ਗਰਭ ਵਿਚ ਨਿੰਮਣਾ, ਗਰਭ ਵਿਚ ਨਿਵਾਸ; ਜਨਮ ਮਰਨ (ਭਾਵ)। ਧਨਾ, ੨, ੩ : ੨ (693)

ਗਰਭ ਦਾਨੁ—ਗੁਪਤਦਾਨ, ਫਲ ਆਦਿ ਵਿਚ ਛੁਪਾਕੇ ਧਨ ਦਾਨ ਕਰਨਾ। ਰਾਮ, ੪, ੧ : ੨ (973)

ਗਰੀਬ—ਕੰਗਾਲ। ਤਿਲੰ, ੨, ੧* : ੨ (727)

ਗਰੁੜ—ਵਿਸ਼ਨੂ ਦਾ ਵਾਹਨ ਅਤੇ ਪੰਛੀਆਂ ਦਾ ਰਾਜਾ ਹੈ। ਇਸ ਦਾ ਹੇਠਲਾ ਅੱਧਾ ਧੜ ਪੰਛੀ ਦਾ ਅਤੇ ਉਪਰਲਾ ਭਾਗ ਮਨੁੱਖ ਦਾ ਹੈ। ਭੈਰ, ੧੦, ੧੫ : ੨; ੧੬ : ੨ (1166)

ਗਲਾ—ਗਲ, ਗ੍ਰੀਵਾ, ਗਰਦਨ। ਸਾਰ, ੧, ੨ : ੪ (1252)

ਗਲੇ—ਗਲ/ਗਰਦਨ ਵਿਚ। ਭੈਰ, ੮, ੩ : ੪ (1165)

ਗਵਾਈ— ਗਵਾ ਲਈ। ਗੌਂਡ, ੭, ੩ : ੨ (875)

ਗਾਇ—1. ਗਾਂ, ਗਊ। ਗੌਂਡ, ੪, ੧ : ੨; ੨ : ੧ (874); ਭੈਰ, ੩, ੧ : ੨ (1163); ੧੦, ੨੨ : ੨; ੨੬ : ੧ (1166)

2. ਗਾਵਾਂਗਾ। ਭੈਰ, ੧੦, ੭ : ੨ (1165)

ਗਾਇਤ੍ਰੀ—ਬ੍ਰਹਮਾ ਦੀ ਵਹੁਟੀ ਜੋ ਸਰਾਪ ਨਾਲ ਗਊ ਬਣ ਗਈ। ਜਦ ਲੋਧਾ ਕੌਮ ਦੇ ਜੱਟ ਦਾ ਖੇਤ ਖਾਂਦੀ ਸੀ ਤੇ ਉਸ ਨੇ ਲੱਤ ਤੋੜ ਦਿੱਤੀ ਸੀ। ਗੌਂਡ, ੭, ੧ : ੧ (874)

ਗਾਏ—ਗਾਉਂਦਾ। ਧਨਾ, ੧, ੪ : ੨ (693)

ਗਾਗਰਿ—ਗਾਗਰ ਵਿਚ। ਰਾਮ, ੧, ੨ : ੨ (972)

ਗਾਜੈ—ਗਜਦਾ, ਗਜਦੀ। ਸੋਰ, ੩, ੧ : ੨ (657); ਮਾਲੀ, ੧, ੧* : ੨ (988); ਪ੍ਰਭਾ, ੨, ੧* : ੧ (1351)

ਗਾਡੀ—ਗੱਡੀ, ਬਹਿਲੀ। ਬਸੰ, ੩, ੧ : ੧ (1196)

ਗਾਡੈ—(ਧਰਤੀ ਵਿਚ) ਦੱਬ ਦੇਂਦਾ ਹੈ। ਸਾਰ, ੧, ੩ : ੨ (1252)

ਗਾਰੈ—ਗਾਲੇ, ਗਾਲ ਦੇਵੇ, ਸਾੜ ਦੇਵੇ। ਰਾਮ, ੪, ੨ : ੨ (973)

ਗਾਵਉ—ਗਾਂਉਦਾ ਹਾਂ। ਆਸਾ, ੩, ੩ : ੧ (485)

ਗਾਵਉਗੋ— 1. ਗਾਵਉ, ਗਾਵੋ। ਰਾਮ, ੨, ੧ : ੧ (972)

2. ਗਾ ਰਿਹਾ ਹਾਂ, ਗਾਂਉਦਾ ਹਾਂ। ਰਾਮ, ੨, ੧* : ੧ (973)

ਗਾਵੰਤ—ਗਾ ਰਹੇ ਹਨ। ਮਲਾ, ੧, ੩ : ੧ (1292)

ਗਾਵਾ—ਗਾਂਉਦਾ ਹਾਂ। ਸੋਰ, ੧, ੧ : ੧ (656)

ਗਾਵੈ—ਗਾਂਉਦਾ ਹੈ। ਭੈਰ, ੧੦, ੧੨ : ੨ (1166); ਸਾਰ, ੨, ੨ : ੧ (1252)

ਗਿਆਨ— 1. ਬੋਧ, ਸਮਝ, ਇਲਮ। ਬਿਲਾ, ੧, ੧* : ੧ (858)

2. ਸਿਖਿਆ, ਉਪਦੇਸ਼। ਗੌਂਡ, ੧, ੩ : ੨ (873)

ਗਿਆਨੀ—ਗਿਆਨਵਾਨ, ਗਿਆਤਾ, ਜਾਨਣ ਵਾਲਾ। ਗੌਂਡ, ੭, ੪ : ੨ (875)

ਗਿਆਨੁ—ਉਪਦੇਸ਼। ਮਲਾ, ੧, ੨ : ੨ (1292)

ਗਿਰਝਨ—ਗਿੱਧਾਂ ਨੇ। ਧਨਾ, ੧, ੨ : ੨ (693)

ਗਿਰਿ—ਪਹਾੜ। ਭੈਰ, ੯, ੩ : ੨ (1165)

ਗੀਤ—ਗਾਉਣ ਯੋਗ ਛੰਦ ਜਾਂ ਵਾਕ। ਰਾਮ, ੨, ੧ : ੧ (972)
ਗੀਤਾ—ਹਿੰਦੂਆਂ ਦੀ ਧਾਰਮਿਕ ਪੁਸਤਕ ਜਿਸ ਵਿਚ ਮਹਾਭਾਰਤ ਯੁੱਧ ਸਮੇਂ ਕ੍ਰਿਸ਼ਨ ਜੀ ਦੁਆਰਾ ਅਰਜਨ ਨੂੰ ਦਿੱਤਾ ਉਪਦੇਸ਼ ਅੰਕਿਤ ਹੈ। ਗੌਂਡ, ੬, ੫ : ੨ (874)
ਗੁਸਾਈ—(ਪ੍ਰਿਥਵੀ) ਦਾ ਮਾਲਿਕ, ਜਗਤਨਾਥ, ਕਰਤਾਰ। ਪ੍ਰਭਾ, ੧, ੧* : ੧ (1350)
ਗੁਜਾਰੈ—ਪੜ੍ਹੇ (ਭਾਵ)। ਭੈਰ, ੧, ੩ : ੧ (1167)
ਗੁਣ—ਸਿਫਤ, ਸੋਭਾ। ਸੋਰ, ੨, ੪ : ੧ (657); ਭੈਰ, ੬, ੩ : ੧ (1164)
ਗੁਨ—ਗੁਣ, ਸਿਫਤ, ਜਸ਼। ਆਸਾ, ੩, ੩ : ੧ (485); ਧਨਾ, ੧, ੪ : ੨ (693); ਭੈਰ, ੧੦, ੭ : ੨ (1165); ੧੨ : ੨ (1166); ਸਾਰ, ੩, ੨ : ੧ (1253)
ਗੁਪਾਲ—ਧਰਤੀ ਦਾ ਪਾਲਣਹਾਰ, ਪਰਮਾਤਮਾ, ਹੋਰ ਵੇਖੋ 'ਗੋਪਾਲ'। ਭੈਰ, ੪, ੩ : ੨ (1164)
ਗੁਪਾਲਾ—ਵੇਖੋ 'ਗੁਪਾਲ'। ਭੈਰ, ੧, ੧ : ੨ (1167)
ਗੁਬਿੰਦੇ—ਹੇ ਗੋਬਿੰਦ, ਹੇ ਪ੍ਰਭੂ। ਬਸੰ, ੨, ੧* : ੧ (1196)
ਗੁਰ—ਗੁਰੁ (ਇਹ ਸ਼ਬਦ ਗ੍ਰੀ ਧਾਤੂ ਤੋਂ ਬਣਿਆ ਹੈ। ਜਿਸ ਦੇ ਅਰਥ ਹਨ ਨਿਗਲਣਾ ਅਤੇ ਸਮਝਾਉਣਾ, ਜੋ ਅਗਿਆਨ ਨੂੰ ਨਿਗਲਦਾ ਹੈ ਅਤੇ ਤਤਗਿਆਨ ਸਮਝਾਉਂਦਾ ਹੈ। ਉਹ ਗੁਰੂ ਹੈ।) ਆਸਾ, ੧, ੩ : ੨ (485); ੫, ੨ : ੧ (486); ਸੋਰ, ੧, ੨ : ੪; ੪ : ੩ ; ੩, ੨ : ੪; ੩ : ੩ (657); ਬਿਲਾ, ੧, ੧ : ੧ (857); ਗੌਂਡ, ੧, ੩ : ੨ (873); ਰਾਮ, ੩, ੩ : ੧ (973); ਮਾਰੂ, ੧, ੧* : ੨ (1105); ਭੈਰ, ੭, ੩ : ੨ (1164); ੮, ੪ : ੨ (1165); ੧੧, ੯ : ੪ (1167); ਪ੍ਰਭਾ, ੧, ੩ : ੧ (1350)
ਗੁਰਦੇਉ—ਸਤਿਗੁਰੂ, ਗੁਰਦੇਵ। ਭੈਰ, ੧੧, ੧ : ੧; ੨; ੩; ੪; ੨ : ੧; ੨; ੩; ੪; ੩ : ੧; ੨; ੩; ੪; ੪ : ੧; ੨; ੩; ੪; ੫ : ੧; ੨ (1166); ੩; ੪; ੬ : ੧; ੨; ੩; ੪; ੭ : ੧; ੨; ੩; ੪; ੮ : ੧; ੨; ੩; ੪; ੯ : ੧; ੨; ੩ (1167)
ਗੁਰਦੇਵ— ਸਤਿਗੁਰੂ, ਗੁਰਦੇਉ। ਭੈਰ, ੧੧, ੧* : ੧ (1166)
ਗੁਰਮਤਿ—ਗੁਰੂ ਦੀ ਮਤ/ਸਿਖਿਆ ਨਾਲ। ਟੋਡੀ, ੨, ੨ : ੨ (718); ਗੌਂਡ, ੬, ੫ : ੧ (874)
ਗੁਰਿ—ਵੇਖੋ 'ਗੁਰ', ਗੁਰੂ ਨੇ। ਬਿਲਾ, ੧, ੧* : ੧ (858)
ਗੁਰੁ—ਗੁਰੂ, ਵੇਖੋ 'ਗੁਰ'। ਗੌਂਡ, ੪, ੩ : ੨ (874); ਭੈਰ, ੫, ੪ : ੨ (1164)
ਗੁਰੂ—ਵੇਖੋ 'ਗੁਰ', ਸਤਿਗੁਰੂ। ਰਾਮ, ੨, ੩ : ੨ (973); ਮਲਾ, ੧, ੨ : ੨ (1292)
ਗੂੰਗੈ—ਗੂੰਗੇ ਨੇ, ਜੋ ਬੋਲ ਨਾ ਸਕੇ ਉਸ ਨੇ। ਸੋਰ, ੨, ੩ : ੨ (657)
ਗੂਡੀ—ਗੁੱਡੀ, ਪਤੰਗ। ਰਾਮ, ੧, ੧ : ੧ (972)
ਗੋ—ਹੈ। ਟੋਡੀ, ੩, ੧ : ੧; ੨; ੨ : ੧; ੨; ੩ : ੧; ੨; ੪ : ੧; ੨ (718)
ਗੋਕਲ—ਗਾਂਵਾਂ ਦਾ ਕੁਲ, ਗੋਵੰਸ਼। ਟੋਡੀ, ੩, ੪ : ੧ (718)
ਗੋਤਮ—ਗੌਤਮ ਰਿਸ਼ੀ। ਮਾਲੀ, ੨, ੨ : ੧ (988)
ਗੋਦਾਵਰਿ—ਗੋ (ਸੁਰਗ) ਦੇਣ ਵਾਲੀ ਦੱਖਣ ਦੀ ਇੱਕ ਨਦੀ। ਰਾਮ, ੪, ੨ : ੧ (973)
ਗੋਦਾਵਰੀ - ਵੇਖੋ 'ਗੋਦਾਵਰਿ'। ਬਸੰ, ੧, ੩ : ੧ (1195)
ਗੋਧਨੁ—ਗਾਂਈਆ, ਗਾਂਵਾਂ। ਮਾਲੀ, ੧, ੪ : ੧ (988)
ਗੋਪਾਲ—[ਗੋ-ਧਰਤੀ, ਪਾਲ-ਪਾਲਣ ਵਾਲਾ] ਧਰਤੀ ਦਾ ਪਾਲਣਹਾਰ, ਪ੍ਰਮਾਤਮਾ। ਭੈਰ, ੧੦, ੧੨ : ੨; ੧੬ : ੨ (1166); ਮਲਾ, ੧, ੧* : ੧ (1292); ਪ੍ਰਭਾ, ੧, ੧* : ੧ (1350)
ਗੋਪਾਲੁ—ਵੇਖੋ ਗੋਪਾਲ। ਮਲਾ, ੧, ੨ : ੫ (1292)
ਗੋਪੀ—ਗੋਪ (ਗੋਪਾਲਕ) ਦੀ ਇਸਤਰੀ, ਗਵਾਲਨ; ਇਸਤਰੀਆਂ (ਭਾਵ)। ਧਨਾ, ੪, ੨ : ੧ (693)
ਗੋਬਿੰਦ—ਪਾਰਬ੍ਰਹਮ, ਕਰਤਾਰ, ਪ੍ਰਭੂ। ਆਸਾ, ੧, ੧* : ੧ (485); ਧਨਾ, ੫, ੧* : ੧ (694); ਟੋਡੀ, ੩, ੪ : ੨ (718); ਭੈਰ, ੧, ੧ : ੨ (1163); ੧੦, ੧੫ : ੨ (1166)
ਗੋਬਿੰਦੰ—ਪਾਰਬ੍ਰਹਮ, ਪ੍ਰਭੂ। ਗੌਂਡ, ੧, ੪ : ੩ (873)
ਗੋਬਿਦੁ—ਵੇਖੋ 'ਗੋਬਿੰਦ'। ਭੈਰ, ੭, ੪ : ੪ (1164); ਪ੍ਰਭਾ, ੨, ੧* : ੧ (1351)

ਗੋਬਿੰਦੁ—ਵੇਖੋ 'ਗੋਬਿੰਦ'। ਆਸਾ, ੧, ੧* : ੧੨ (485); ਟੋਡੀ, ੩, ੪ : ੧ (718)
ਗੋਬਿੰਦੇ—ਹੇ ਗੋਬਿੰਦ। ਭੈਰ, ੩, ੧* : ੧ (1163)
ਗੋਮਤੀ—ਸੰਯੁਕਤ ਪ੍ਰਾਂਤ ਵਿੱਚੋਂ ਨਿਕਲਦੀ ਇਕ ਨਦੀ ਜੋ ਗੰਗਾ ਨਦੀ ਵਿਚ ਜਾ ਮਿਲਦੀ ਹੈ। ਇਸ ਦਾ ਦੂਜਾ ਨਾਮ ਵਿਸ਼ਸ਼ਟੀ ਭੀ ਹੈ। ਰਾਮ, ੪, ੨ : ੧ (973)
ਗ੍ਰਿਹ—1. ਘਰ। ਮਾਲੀ, ੧, ੨ : ੨ (988)
2. ਗ੍ਰਿਹਸਤ। ਸਾਰ, ੩, ੧* : ੨ (1252)
ਘਟ— 1. ਦਿਲ, ਮਨ, ਸਰੀਰ। ਆਸਾ, ੧, ੪ : ੨੨ (485); ਧਨਾ, ੨, ੧* : ੨ (693); ਰਾਮ, ੨, ੩ : ੨ (973); ਮਾਲੀ, ੩, ੧* : ੧ (988); ਕਾਨ, ੧, ੧ : ੧ (1318)
2. ਘੜੀ। ਭੈਰ, ੧੦, ੨੧ : ੨ (1166)
ਘਟਾ—ਸਰੀਰ। ਕਾਨ, ੧, ੧ : ੧ (1318)
ਘਟਿ—1. ਘਟਣਾ, ਘਟ ਹੋਣਾ। ਗੁਜ, ੧, ੧ : ੨ (525)
2. ਦਿਲ, ਮਨ, ਸਰੀਰ। ਮਾਲੀ, ੩, ੧ : ੨੨ (988), ਪ੍ਰਭਾ, ੩, ੧ : ੨੨ (1351)
ਘਨਹਰੁ—ਬੱਦਲ। ਸੋਰ, ੩, ੧ : ੨ (657)
ਘਨੇਰੀ— ਵਡੀ; (ਭਾਵ) ਲੰਮੀ। ਭੈਰ, ੯, ੩ : ੧ (1165)
ਘਰ— 1. ਗ੍ਰਿਹ, ਨਿਵਾਸ ਸਥਾਨ। ਟੋਡੀ, ੩, ੧ : ੧੨; ੨, ੨ : ੧; ੩ : ੧; ੨ (718); ਗੌਂਡ, ੭, ੨ : ੨ (874); ਭੈਰ, ੫, ੧ : ੨੨ (1164)
2. ਘਰ ਰਹਿਣ ਵਾਲੀ, ਘਰ ਦੀ । ਗੌਂਡ, ੭, ੩ : ੨ (875); ਭੈਰ, ੮, ੧ : ੧ (1164)
3. ਸਰੀਰ ਰੂਪੀ ਘਰ। ਭੈਰ, ੩, ੧* : ੩ (1163)
ਘਰਿ—1. ਘਰ ਵਿਚ, ਨਿਵਾਸ ਥਾਂ ਤੇ। ਆਸਾ, ੫, ੨ : ੧ (486); ਭੈਰ, ੩, ੪ : ੧ (1164); ਮਲਾ, ੧, ੧ : ੧; ੨; ੨ : ੧; ੨; ੩ : ੧; ੪ : ੧; ੫ : ੧ (1292)
2. ਚਰਨਾਂ ਵਿਚ (ਭਾਵ)। ਰਾਮ, ੨, ੧* : ੨ (973)
ਘਰੀ—ਘਰ ਵਿਚ। ਮਲਾ, ੧, ੫ : ੨ (1292)
ਘਰੀਅ—ਇਕ ਘੜੀ ਭੀ। ਆਸਾ, ੩, ੨ : ੨ (485)
ਘਰੁ—ਨਿਵਾਸ ਸਥਾਨ, ਟਿਕਾਣਾ। ਭੈਰ, ੮, ੧* : ੧ (1165)
ਘੜਥਲੀ—ਘੜੇਥਨੀ, ਘੜਵੰਜੀ। ਮਲਾ, ੧, ੪ : ੪ (1292)
ਘੜੀ—ਸਮੇਂ ਦੀ ਇਕ ਇਕਾਈ ਜੋ ੨੪ ਮਿੰਟਾਂ ਦੀ ਹੁੰਦੀ ਹੈ। ਭੈਰ, ੧੦, ੧੪ : ੧ (1166)
ਘੜੂਅਲੋ—ਪਾਣੀ ਦਾ ਘੜਾ; ਪਾਣੀ (ਭਾਵ)। ਗੂਜ, ੨, ੩ : ੧ (525)
ਘਾਤਨੀ—ਘਾਤ ਕਰਨ/ਮਾਰਨ ਵਾਲੀ। ਗੌਂਡ, ੫, ੩ : ੨ (874)
ਘਾਮਾ— ਗਰਮੀ, ਧੁੱਪ। ਗੌਂਡ, ੪, ੫ : ੧ (874)
ਘਾਲੈ—ਜੋੜਦਾ ਹੈ, ਮਿਲਾਉਂਦਾ ਹੈ। ਭੈਰ, ੮, ੧ : ੨ (1165)
ਘੀਉ—ਘ੍ਰਿਤ, ਘਿਉ। ਭੈਰ, ੫, ੧ : ੧ (1164)
ਘੂਟਲਾ—ਘੁੱਟ ਭਰਦਾ ਹੈ। ਗੌਂਡ, ੪, ੨ : ੨ (874)

ਚਉਹੂੰ—ਚਹੁੰਆਂ, ਚਾਰੇ ਹੀ। ਮਾਰੂ, ੧, ੧ : ੨ (1105)
ਚਉਰ ਢੂਲ—ਚੌਰੀ ਕਰਨ ਵਾਲੀ, ਚਉਰ ਬਰਦਾਰ। ਮਲਾ, ੧, ੩ : ੩ (1292)
ਚਹੀਐ—ਚਾਹੀਦਾ ਹੈ। ਪ੍ਰਭਾ, ੧, ੧ : ੨ (1350)
ਚਕਵੀ—ਇਕ ਪੰਛੀ, ਚਕ੍ਰਵਾਕੀ, ਸੁਰਖਾਬ। ਧਨਾ, ੩, ੩ : ੧ (693)
ਚਕ੍ਰ—1. ਦੰਦੇਦਾਰ ਗੋਲ ਸ਼ਸਤ੍ਰ, ਜੋ ਵੈਰੀ ਨੂੰ ਮਾਰਨ ਲਈ ਘੁਮਾ ਕੇ ਚਲਾਇਆ ਜਾਂਦਾ ਹੈ। ਮਾਲੀ, ੨, ੧ : ੧ (988); ਮਾਰੂ, ੧, ੨ : ੧ (1105)

2. ਗੋਲਾਕਾਰ ਮੂਰਤ। ਭੈਰ, ੧੧, ੭ : ੨ (1167)
ਚਟੀਆ—ਚਾਟੜੇ, ਵਿਦਿਆਰਥੀ। ਭੈਰ, ੯, ੧ : ੩ (1165)
ਚਢੇ—ਚੜ੍ਹ ਕੇ। ਗੋਂਡ, ੬, ੨ : ੨ (874)
ਚਤੁਰ—ਚਾਰ (4)। ਗੋਂਡ, ੧, ੨ : ੩ (873); ਮਲਾ, ੧, ੨ : ੧ (1292)
ਚੰਦਨੁ—ਇੱਕ ਸੁਗੰਧ ਵਾਲਾ ਰੁੱਖ। ਪ੍ਰਭਾ, ੨, ੨ : ੨ (1351)
ਚੰਦੀ—ਕਈ। ਤਿਲੰ, ੩, ੩ : ੧ (727)
ਚੰਦੁ— 1. ਖੱਬੀ ਸੁਰ, ਇੜਾ। ਰਾਮ, ੨, ੨ : ੨ (973)
2. ਚੰਦਰਮਾ, ਚੰਦ। ਰਾਮ, ੩, ੨ : ੧ (973); ਮਲਾ, ੧, ੧ : ੨ (1292)
ਚਨੇ—ਛੋਲੇ। ਭੈਰ, ੫, ੧ : ੩ (1164)
ਚਮਕਾਰ—ਲਿਸ਼ਕਾਰਾ, ਰੌਸ਼ਨੀ। ਸੋਰ, ੧, ੩ : ੨ (657)
ਚਮਕਾਰਿ—ਚਮਕਾ/ਚਮਲਾ, (ਭਾਵ) ਉਕੱਸਾ। ਭੈਰ, ੧੦, ੫ : ੨ (1165)
ਚਮਰ ਪੋਸ—ਚਮੜੇ ਦੀ ਪੁਸ਼ਾਕ ਵਾਲੇ, ਸਾਰੇ ਜੀਵ (ਭਾਵ)। ਭੈਰ, ੧, ੧ : ੨ (1167)
ਚਰਨ—ਪੈਰਾਂ, ਚਰਨਾਂ। ਗਉ, ੧, ੧ : ੨ (345); ਧਨਾ, ੫, ੨ : ੨ (694); ਗੋਂਡ, ੨, ੪ : ੨ (873); ਬਸੰ, ੧, ੧* : ੨ (1195); ੩, ੨ : ੨ (1196)
ਚਰਨਨ—ਚਰਨਾਂ, ਪੈਰਾਂ। ਧਨਾ, ੫, ੧* : ੧ (694)
ਚਰਾਵਤ—ਚੁਗਦੀਆਂ, ਚਰਦੀਆਂ। ਰਾਮ, ੧, ੩ : ੨ (972)
ਚਰਾਵਨ—ਚਾਰਨ/ਚੁਗਣ ਲਈ। ਰਾਮ, ੧, ੩ : ੧ (972)
ਚਰੈ—1. ਚੜ੍ਹਦੀ ਹੈ। ਟੋਡੀ, ੧, ੧ : ੨ (718)
2. ਚਾਰਦਾ ਹੈ। ਮਾਲੀ, ੧, ੪ : ੧ (988)
ਚਲਿਓ—ਚਲਿਆ, ਤੁਰ ਪਿਆ। ਭੈਰ, ੬, ੨ : ੧ (1164)
ਚਲਿਤੁ—ਖੇਲ, (ਜਗਤ ਰੂਪ) ਤਮਾਸ਼ਾ। ਪ੍ਰਭਾ, ੩, ੧ : ੧ (1351)
ਚਲੈ—ਝੁਲਦਾ। ਧਨਾ, ੧, ੨ : ੨ (693)
ਚੜਿਆ—ਸਵਾਰ ਹੋਇਆ। ਗੋਂਡ, ੭, ੨ : ੧ (874)
ਚੜ੍ਹਿਓ—ਆਇਆ। ਭੈਰ, ੧੦, ੫ : ੧ (1165)
ਚੜ੍ਹੇ—ਚੜ੍ਹ ਕੇ। ਭੈਰ, ੧੦, ੧੫ : ੨; ੧੬ : ੨ (1166)
ਚਾ—ਕਰ। ਧਨਾ, ੪, ੨ : ੩; ੨ : ੪ (693)
ਚਾਹਹਿ—ਚਹੁੰਦੇ, ਲੋੜਦੇ। ਧਨਾ, ੩, ੫ : ੧ (693)
ਚਾਖਿਆ—ਚੱਖਿਆ, ਸੁਆਦ ਲਿਆ। ਸੋਰ, ੨, ੩ : ੨ (657)
ਚਾਤ੍ਰਿਕ—ਪਪੀਹਾ। ਧਨਾ, ੩, ੪ : ੧ (693)
ਚਾਰਿ ਮੁਕਤਿ—ਚਾਰ ਮੁਕਤੀਆਂ। ਚਾਰ ਮੁਕਦੀਆਂ ਇਹ ਹਨ- ੧. ਸਾਲੋਕਯ, ੨. ਸਾਮੀਪਯ, ੩. ਸਾਰੂਪਯ, ੪. ਸਾਯੁਜਯ। ਮਾਰੂ, ੧,੧ : ੧ (1105)
ਚਾਰੈ—ਚਾਰੇ ਹੀ। ਮਾਰੂ, ੧, ੧ : ੧ (1105)
ਚਾਲਹੁ—ਚਲੋ। ਭੈਰ, ੧੦, ੨੪ : ੨ (1166)
ਚਾਲਤੀ—ਚਲਦੀ। ਬਸੰ, ੩, ੧ : ੧ (1196)
ਚਾਲੀ—ਚਲੀ, ਗਈ, ਜਾਂਦੀ। ਬਸੰ, ੩, ੧* : ੨ (1196)
ਚਿਤਵੈ—ਚਿਤਵਦਾ ਹੈ, ਤਾਂਘ ਕਰਦਾ ਹੈ। ਪ੍ਰਭਾ, ੩, ੪ : ੧ (1351)
ਚਿੰਤਾ—ਧਿਆਨ, ਸੁਰਤ। ਮਾਲੀ, ੩, ੨ : ੧ (988)
ਚਿਤੁ—ਮਨ। ਆਸਾ, ੩, ੪ : ੨ (485); ਗੋਂਡ, ੨, ੧* : ੨ (873); ਰਾਮ, ੧, ੧* : ੨ (972); ੨, ੪ : ੨ (973); ਭੈਰ, ੭, ੩ : ੪ (1164)

ਚਿਤ੍ਰ—ਮੂਰਤ, ਤਸਵੀਰ। ਆਸਾ, ੧, ੧ : ੨ (485)
ਚਿਤ੍ਰਸਾਲਾ—ਤਸਵੀਰਾਂ ਨਾਲ ਸਜਿਆ ਮਹਿਲ, ਤਸਵੀਰ-ਘਰ। ਮਲਾ, ੧, ੧ : ੧ (1292)
ਚਿਤ੍ਰ ਗੁਪਤੁ—ਜਮਰਾਜ ਦੇ ਉਹ ਦੂਤ ਜੋ ਮਨੁੱਖਾਂ ਦੇ ਕੀਤੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਲਿਖਦੇ ਹਨ। ਮਲਾ, ੧, ੨ : ੩ (1292)
ਚਿਨੀ—ਐਸਾ, ਅਜਿਹਾ। ਤਿਲੰ, ੩, ੩ : ੨ (727)
ਚਿਰੰਕਾਲ—ਬਹੁਤ ਸਮਾਂ। ਬਸੰ, ੧, ੧ : ੨ (1195)
ਚੀ—ਦੀ। ਸਾਰ, ੧, ੪ : ੩ (1252); ਮਲਾ, ੧, ੫ : ੪ (1292); ਪ੍ਰਭਾ, ੧, ੪ : ੧ (1351)
ਚੀਟੀ—ਕੀੜਾ, ਕੀੜੀ। ਮਾਲੀ, ੩, ੧ : ੧ (988)
ਚੀਤਿ—ਚਿਤ ਵਿਚ, ਮਨ ਵਿਚ। ਭੈਰ, ੭, ੪ : ੪ (1164)
ਚੀਤੁ—ਦਿਲ, ਮਨ। ਰਾਮ, ੧, ੧ : ੨; ੨ : ੨; ੩ : ੨; ੪ : ੨ (972)
ਚੀਨ੍ਹਸੀ—ਅਨੁਭਵ ਕਰਦੇ, ਪਛਾਣਦੇ। ਆਸਾ, ੫, ੧ : ੧ (486)
ਚੀਨ੍ਹਿ—ਪਛਾਣ। ਰਾਮ, ੪, ੪ : ੧ (973)
ਚੁਕਾਈਐ—ਦੂਰ ਹੋ ਜਾਣਾ। ਧਨਾ, ੨, ੪ : ੧ (693)
ਚੇ— 1. ਦੇ। ਗੂਜ, ੨, ੩ : ੨ (525); ਧਨਾ, ੪, ੧ : ੨ (693); ੩ : ੨ (694); ਤਿਲੰ, ੨, ੩ : ੨ (727)
2. ਤਾਂ; (ਦਰਪਣ) ਵਰਗਾ। ਪ੍ਰਭਾ, ੨, ੩ : ੧[੨] (1351)
ਚੇਤੀਅਲੇ—ਚੇਤਿਆ, ਸਿਮਰਿਆ। ਆਸਾ, ੫, ੧ : ੨ (486)
ਚੇਰੀ—ਦਾਸੀ, ਟਹਿਲਣ। ਮਲਾ, ੧, ੩ : ੪ (1292)
ਚੇਲੇ—ਚਾਟੜਾ, ਸਿਸ਼। ਸੋਰ, ੩, ੩ : ੩ (657)
ਚੈ—ਦੇ, ਦੀ। ਮਲਾ, ੧, ੧ : ੧; ੨ ; ੨; ੧; ੩ ; ੩ : ੧; ੩; ੫; ੪ : ੧; ੩; ੪; ੫; ੫ : ੧; ੨; ੫ (1292)
ਚੋਖਤਾ—ਚੁੰਘਦਾ। ਗੌਂਡ, ੪, ੨ : ੨ (874)
ਚੋਟ—ਸੱਟ, ਪ੍ਰਹਾਰ। ਭੈਰ, ੧੦, ੮ : ੧ (1165)

ਛੰਛਾਰਾ—ਛੂਛੇ, ਹਲਕੇ, ਮਾਤ। ਸੋਰ, ੧, ੪ : ੨ (657)
ਛਡਾਵੈ—ਛੁਡਾ ਸਕਦਾ, ਛਡਾਉਂਦਾ। ਸਾਰ, ੩, ੧ : ੧ (1253)
ਛਤ੍ਰ—ਛਤਰ, ਰਾਜਿਆਂ ਦਾ ਰਾਜਚਿੰਨ੍ਹ ਰੂਪ ਛਤਰ। ਧਨਾ, ੧, ੨ : ੨ (693); ਮਾਰੂ, ੧, ੧ : ੨ (1105)
ਛੰਦੇ—ਛੰਦ ਵਿਚ। ਟੋਡੀ, ੩, ੧* : ੧ (718)
ਛਪਨ—ਛਿਪੰਜਾ (੫੬), ਗਿਣਤੀ ਦੀ ਇਕ ਇਕਾਈ। ਭੈਰ, ੧, ੨ : ੧ (1167)
ਛਪਾਇਓ—ਛੁਪਾਂਦਾ, ਲੁਕਾਂਦਾ। ਟੋਡੀ, ੧, ੧* : ੨ (718)
ਛਪਾਨੀ—ਛੁਪ ਜਾਣਾ, ਲੁਕ ਜਾਣਾ। ਗੌਂਡ, ੬, ੪ : ੨ (874)
ਛਵਾਈ—ਬਣਵਾਇਆ। ਸੋਰ, ੨, ੧ : ੧ (657)
ਛਵਾਵੈ—ਬਣਵਾਂਦਾ। ਸੋਰ, ੨, ੨ : ੧ (657)
ਛਾਈ—ਬਣਾਈ, ਬਣਾ ਦਿੱਤੀ। ਭੈਰ, ੧੧, ੬ : ੩ (1167)
ਛਾਏ—ਬਣਾਏ। ਧਨਾ, ੧, ੧ : ੧ (692)
ਛਾਡੀਅਲੇ—ਛੱਡਦਾ ਹੈ, ਖੋਲਦਾ ਹੈ। ਰਾਮ, ੧, ੩ : ੧ (972)
ਛਾਡੈ—ਛੱਡਦਾ। ਆਸਾ, ੪, ੧ : ੧ (485)
ਛਾਡੈਂ—ਛੱਡਦੇ। ਬਸੰ, ੧, ੨ : ੨ (1195)
ਛਾਨਿ—ਛੱਪਰ, ਫੂਸ ਨਾਲ ਢਕਿਆ ਮਕਾਨ। ਸੋਰ, ੨, ੧ : ੧; ੨ : ੧ (657)
ਛਾਪਰਿ—ਛੱਪਰ, ਵੇਖੋ 'ਛਾਨਿ'। ਭੈਰ, ੧੧, ੬ : ੩ (1167)
ਛਾਰੁ—ਸੁਆਹ, ਘੱਟਾ। ਗੌਂਡ, ੬, ੧ : ੨ (874); ਸਾਰ, ੧, ੨ : ੨ (1252)

ਛਿਨਵੈ—ਛਿਆਨਵੇ (੯੬), ਗਿਣਤੀ ਦੀ ਇਕ ਇਕਾਈ। ਮਲਾ, ੧, ੪ : ੨ (1292)
ਛਿਨਾਏ—ਖੋਹ ਲਏ। ਭੈਰ, ੧, ੪ : ੧ (1167)
ਛੀਨਾਂ—ਖੋਹ ਲਿਆ। ਧਨਾ, ੨, ੨ : ੧ (693)
ਛੀਪੇ—ਛੀਂਬੇ, ਕੱਪੜਿਆਂ ਦੀ ਸਿਲਾਈ ਕਢਾਈ ਦਾ ਕੰਮ ਕਰਨ ਵਾਲੇ। ਆਸਾ, ੫, ੨ : ੧ (486); ਭੈਰ, ੬, ੧* : ੨ (1164)
ਛੀਪੇ—ਦਾਗ। ਕਾਨ, ੧, ੧ : ੧ (1318)
ਛੂਟਉ—ਛੁਟ ਸਕਣਾ, ਖਲਾਸੀ ਪਾਉਣਾ। ਧਨਾ, ੨, ੩ : ੧ (693)
ਛੂਟਲਾ—ਛੁਟ ਜਾਣਾ, ਕਿੱਲੇ ਨਾਲੋਂ ਖੁਲ੍ਹ ਜਾਣਾ। ਗੌਂਡ, ੪, ੨ : ੧ (874)
ਛੂਟੇ—ਛੁਟ ਜਾਣਾ, ਖਲਾਸੀ ਪਾਉਣਾ। ਭੈਰ, ੧੧, ੮ : ੨ (1167); ਸਾਰ, ੩, ੧ : ੧ (1253)
ਛੋਡਉ—ਛੱਡਾਂਗਾ। ਬਸੰ, ੧, ੧* : ੧ (1195)
ਛੋਡਿ— 1. ਛੱਡ ਦੇਹ। ਗੌਂਡ, ੧, ੪ : ੨² (873); ਰਾਮ, ੪, ੧* : ੧² (973)
2. ਛੱਡ ਕੇ। ਗੌਂਡ, ੨, ੧* : ੨ (873); ਭੈਰ, ੮, ੨ : ੨; ੧੦, ੬ : ੨ (1165); ੧੧ : ੨ (1166)
ਛੋਡੈ—ਛੱਡਦਾ ਹੈ। ਆਸਾ, ੪, ੧ : ੧ (485)

ਜਉ—ਜੇ, ਜੇਕਰ। ਸੋਰ, ੨, ੨ : ੧; ੩, ੧ : ੪ (657); ਧਨਾ, ੨, ੩ : ੧ (693); ਰਾਮ, ੪, ੨ : ੧²; ੨²; ੩ : ੨ (973); ਭੈਰ, ੧੦, ੧੩ : ੧; ੨੬ : ੧; ੧੧, ੧ : ੧; ੨; ੩; ੪; ੨ : ੧; ੨; ੩; ੪; ੩ : ੧; ੨; ੩; ੪; ੪ : ੧; ੨; ੩; ੪; ੫ : ੧; ੨ (1166); ੩; ੪; ੬ : ੧; ੨; ੩; ੪; ੭ : ੧; ੨; ੩; ੪; ੮ : ੧; ੨; ੩; ੪; ੯ : ੧; ੨ (1167); ਮਲਾ, ੨, ੨ : ੧ (1292)
ਜਸਰਥ—ਦਸ਼ਰਥ, ਅਯੁੱਧਿਆ ਦਾ ਸੂਰਜਵੰਸ਼ੀ ਰਾਜਾ, ਜੋ ਰਾਮਚੰਦਰ ਜੀ ਦਾ ਪਿਤੀ ਸੀ। ਰਾਮ, ੪, ੪ : ੨ (973)
ਜਸੁ—ਸੋਭਾ, ਵਡਿਆਈ। ਮਾਰੂ, ੧, ੧ : ੨ (1105)
ਜਹ—1. ਜਿਥੇ। ਸੋਰ, ੧, ੨ : ੧; ੪ : ੧ (657); ਗੌਂਡ, ੨, ੪ : ੧² (873); ਮਾਲੀ, ੧, ੩ : ੨ (988)
2. ਜਿਸ ਦਾ। ਗੌਂਡ, ੭, ੪ : ੪ (875)
ਜਹਾ—ਜਿਸ। ਗੌਂਡ, ੩, ੨ : ੧² (873)
ਜਗਜੀਵਨ—ਜਗਤ ਦਾ ਜੀਵਨ, ਕਰਤਾਰ, ਪ੍ਰਭੂ। ਬਿਲਾ, ੧, ੨ : ੨ (858)
ਜਗਜੀਵਨੁ—ਵੇਖੋ 'ਜਗਜੀਵਨ'। ਪ੍ਰਭਾ, ੧, ੪ : ੨ (1351)
ਜਗਤ—ਸੰਸਾਰ, ਵਿਸ਼ਵ। ਮਲਾ, ੧, ੨ : ੨ (1292)
ਜਗਨੇ—ਯੱਗ ਕਰੇ। ਗੌਂਡ, ੧, ੧ : ੧ (873)
ਜੰਗਮ—ਲੱਤਾਂ ਵਾਲੇ, ਤੁਰਨ ਵਾਲੇ ਜੀਵ। ਮਾਲੀ, ੩, ੧ : ੨ (988)
ਜੰਗਲ—ਰੋਹੀ, ਵਣ। ਟੋਡੀ, ੩, ੩ : ੧ (718)
ਜਗੁ—ਹਵਨ, ਪੂਜਨ, ਬ੍ਰਾਹਮਣਾਂ ਗਰੀਬਾਂ ਆਦਿ ਨੂੰ ਅੰਨ ਛਕਾਉਣਾ। ਰਾਮ, ੪, ੧ : ੨ (973)
ਜਤ—ਜਿਥੇ। ਆਸਾ, ੧, ੧ : ੧ (485)
ਜੰਤ—ਜਨਮ ਲੈਣ ਵਾਲਾ, ਜੀਵ, ਪ੍ਰਾਣੀ, ਜਾਨਵਰ। ਰਾਮ, ੨, ੩ : ੧ (973)
ਜਤ੍ਰ—ਜਿਥੇ। ਆਸਾ, ੨, ੧* : ੧ (485)
ਜਨ— 1. ਮਨੁੱਖ, ਲੋਕ। ਗਉ, ੧, ੧* : ੨; ੧ : ੨ (345); ਧਨਾ, ੨, ੪ : ੧ (693); ਗੌਂਡ, ੩, ੨ : ੨ (873); ਰਾਮ, ੨, ੪ : ੧ (973); ਪ੍ਰਭਾ, ੧, ੪ : ੧ (1351)
2. ਦਾਸ, ਸੇਵਕ। ਸੋਰ, ੧, ੧ : ੨; ੩, ੩ : ੪ (657); ਧਨਾ, ੧, ੪ : ੨ (693); ਸਾਰ, ੨, ੧* : ੨ (1252)
3. ਸਮੂਹ, ਸਮੁਦਾਇ। ਧਨਾ, ੫, ੧ : ੨; ੧* : ੨ (694); ਟੋਡੀ, ੨, ੧ : ੧ (718); ਮਲਾ, ੧, ੧* : ੨ (1292)

ਜਨਮ—ਪੈਦਾ ਹੋਣਾ, ਜਨਮ ਲੈਣਾ। ਮਾਰੂ, ੧, ੨ : ੨ (1105)
ਜਨਮਿ—ਵੇਖੋ 'ਜਨਮ'। ਭੈਰ, ੬, ੧* : ੨ (1164); ੧੧, ੮ : ੪ (1167)
ਜਨਮੁ—1. ਵੇਖੋ 'ਜਨਮ'। ਆਸਾ, ੫, ੨ : ੧ (486)
2. ਜੀਵਨ। ਬਿਲਾ, ੧, ੧ : ੧ (857)
ਜਨਾ—ਮਨੁੱਖ, ਵਿਅਕਤੀ। ਰਾਮ, ੧, ੧ : ੨ (972)
ਜਨਾਂ— 1. ਜੀਅ, ਜੰਤ। ਧਨਾ, ੪, ੧ : ੨ (693)
2. ਲੋਕ, ਵਿਅਕਤੀ। ਭੈਰ, ੬, ੩ : ੨ (1164); ੧੦, ੨੭ : ੨ (1166); ਬਸੰ, ੧, ੨ : ੧ (1195)
ਜੰਨਾ—ਵਿਅਕਤੀ, ਜੀਵ। ਧਨਾ, ੪, ੨ : ੧ (693); (ਪ੍ਰੋ. ਸਾਹਿਬ ਸਿੰਘ ਇਸ ਦੇ ਅਰਥ ਮਰਦ ਕਰਦੇ ਹਨ)
ਜਨੁ— 1. ਵਿਅਕਤੀ। ਗਉ, ੧, ੨ : ੧ (345)
2. ਦਾਸ, ਸੇਵਕ। ਸੋਰ, ੧, ੪ : ੪ (657); ਗੌਂਡ, ੩, ੧* : ੨ (873); ਸਾਰ, ੨, ੧* : ੧; ੨ : ੨ (1252)
ਜਪ—ਸਿਮਰਨ। ਗਉ, ੧, ੨ : ੨ (345)
ਜਪਉ—ਜਪਦਾ, ਸਿਮਰਦਾ। ਆਸਾ, ੩, ੧* : ੨ (485)
ਜਪਤ—ਜਪਣ ਨਾਲ, ਜਪਦਿਆਂ। ਗੌਂਡ, ੫, ੪ : ੪ (874); ਮਾਰੂ, ੧, ੧* : ੧ (1105)
ਜਪੰਨਾ—ਜਾਪ, ਸਿਮਰਨ। ਆਸਾ, ੪, ੧* : ੧ (485)
ਜਪਿ—ਸਿਮਰ/ਜਪ ਕੇ। ਭੈਰ, ੧੧, ੩ : ੪ (1166)
ਜਪਿਓ—ਜਪਦਾ, ਸਿਮਰਦਾ। ਭੈਰ, ੯, ੧* : ੧ (1165)
ਜਬ—ਜਦ, ਜਦੋਂ। ਆਸਾ, ੪, ੧* : ੨ (485); ਸੋਰ, ੧, ੧ : ੧ (656); ਭੈਰ, ੧੦, ੧੪ : ੧; ੨੦ : ੧ (1166)
ਜਬਾਬੁ—ਉਜਰ, ਨਾਂਹ ਨੁਕਰ। ਸਾਰ, ੩, ੧ : ੨ (1253)
ਜਮ—ਪ੍ਰਾਣ ਕੱਢਣ ਵਾਲਾ ਅਥਵਾ ਮੌਤ ਦਾ ਦੇਵਤਾ, ਮੌਤ (ਭਾਵ) । ਆਸਾ, ੩, ੧ : ੨ (485); ਧਨਾ, ੪, ੩ : ੭ (694); ਭੈਰ, ੮, ੩ : ੪ (1165); ੧੧, ੮ : ੨ (1167)
ਜਮਹ—ਜਮਾਂ, ਜਮਦੂਤਾਂ। ਗੌਂਡ, ੫, ੧* : ੨ (874)
ਜਮਹਿ—ਜਮ ਨੂੰ। ਰਾਮ, ੪, ੪ : ੧ (973)
ਜਮੁ—ਜਮਰਾਜ। ਮਾਰੂ, ੧, ੨ : ੧ (1105)
ਜਮੁਨ—ਜਮਨਾ, ਇਕ ਦਰਿਆ। ਭੈਰ, ੧੦, ੧੩ : ੧ (1166)
ਜਰਿਆ—ਝਲਿਆ, ਬਰਦਸ਼ਤ ਕੀਤਾ (ਸ਼ਬਦਾਰਥ); ਸਾੜ ਦਿੱਤੀਆਂ (ਦਰਪਣ)। ਗੂਜ, ੨, ੩ : ੨ (525)
ਜਰੈ—ਸੜਦਾ ਹੈ, ਖਿੱਝਦਾ ਹੈ। ਸਾਰ, ੧, ੪ : ੧ (1252)
ਜਲ— 1. ਪਾਣੀ। ਆਸਾ, ੧, ੨ : ੧², ੨, ੧ : ੨ (485); ਗੂਜ, ੨, ੨ : ੨ (525); ਟੋਡੀ, ੧, ੧ : ੨ (718); ਰਾਮ, ੨, ੩ : ੧ (973); ਭੈਰ, ੭, ੧ : ੨ (1164); ੯, ੩ : ੨ (1165); ਸਾਰ, ੨, ੧ : ੨ (1252)
2. ਸਮੁੰਦਰ। ਸੋਰ, ੩, ੩ : ੧ (657)
ਜਲਤ—ਸੜਦੀ/ਬਲਦੀ। ਭੈਰ, ੮, ੧* : ੨ (1165)
ਜਲਧਰਾ—ਪਾਣੀ ਦੀ ਧਾਰ, ਮੀਂਹ ਦੀ ਛਿੱਟ। ਧਨਾ, ੩, ੪ : ੧ (693)
ਜਲਧਿ—ਸਮੁੰਦਰ ਨੂੰ। ਸੋਰ, ੨, ੪ : ੧ (657)
ਜਲੁ - ਪਾਣੀ। ਸਾਰ, ੨, ੧ : ੨ (1252)
ਜਲੈ—ਬਲ ਰਿਹਾ, ਜਗ ਰਿਹਾ। ਸੋਰ, ੧, ੪ : ੨ (657)
ਜਾ— 1. ਜਿਸ। ਰਾਮ, ੧, ੩ : ੧ (972); ਭੈਰ, ੮, ੪ : ੧ (1165); ਸਾਰ, ੩, ੨ : ੨ (1253); ਮਲਾ, ੧, ੪ : ੩, ੫ : ੫ (1292)
2. ਉਸ। ਮਲਾ, ੧, ੩ : ੫ (1292)

ਜਾਂ—ਜਿਸ, ਉਸ। ਮਲਾ, ੧, ੧ : ੧; ੨; ੨ : ੧; ੨; ੩; ੩ : ੧; ੩; ੪ : ੧; ੪; ੫; ੫ : ੧; ੨ (1292)
ਜਾਉ—ਜਾਂਵਾ, ਜਾਂਦਾ ਹਾਂ। ਆਸਾ, ੨, ੧* : ੧ (485)
ਜਾਂਉ—ਜਾਂਦਾ ਹਾਂ। ਤਿਲੰ, ੩, ੧* : ੨੨ (727)
ਜਾਉਗੋ—ਜਾਉਂ, ਮੈ ਜਾਂਦਾ ਹਾਂ; ਟਿਕਿਆ ਹਾਂ (ਭਾਵ)। ਰਾਮ, ੨, ੧* : ੨; ੨ : ੨ (973)
ਜਾਇ— 1. ਜਾਏਗੀ, ਜਾਏਗਾ। ਧਨਾ, ੧, ੧* : ੨ (692); ਭੈਰ, ੧੦, ੨੬ : ੨ (1166)
2. ਜਾ ਕੇ। ਭੈਰ, ੬, ੨ : ੨ (1164); ੯, ੧ : ੧ (1165)
3. ਜਾਂਦਾ, ਜਾਂਦਾ ਹੈ। ਭੈਰ, ੮, ੨ : ੧ (1165); ੧੦, ੨੧ : ੧ (1166); ਸਾਰ, ੧, ੧* : ੧ (1252)
ਜਾਈ— 1. ਜਾਏਗਾ, ਜਾਵੇਗਾ। ਗੂਜ, ੧, ੧ : ੨ (525)
2. ਜਾਂਦਾ, ਜਾਂਦੀ, ਜਾਂਦਾ ਹੈ। ਗੂਜ, ੧, ੩ : ੧; ੨, ੨ : ੧; ੨ (525); ਸੋਰ, ੨, ੧* : ੧; ੩ : ੨ (657); ਭੈਰ, ੫, ੧* : ੨ (1164)
3. ਥਾਂ। ਭੈਰ, ੧੧, ੯ : ੩ (1167)
ਜਾਂਈ—ਜਾਵਾਂ। ਟੋਡੀ, ੨, ੧ : ੨ (718)
ਜਾਈਐ—ਜਾਈਏ। ਰਾਮ, ੪, ੨ : ੧ (973)
ਜਾਏ—1. ਜਾਵੇ; ਹਟੇ (ਭਾਵ)। ਗੌਂਡ, ੨, ੧ : ੨ (873)
2. ਚਲੀ ਜਾਂਦੀ ਹੈ; ਮਿਟ ਜਾਂਦੀ ਹੈ (ਭਾਵ)। ਭੈਰ, ੭, ੩ : ੨ (1164)
ਜਾਸੁ—ਜਿਸ ਦੇ। ਗੌਂਡ, ੫, ੪ : ੪ (874)
ਜਾਹਿ—ਜਾਂਦੇ ਹਨ। ਭੈਰ, ੧੦, ੨੫ : ੨ (1166)
ਜਾਗਤ—ਜਾਗਦਿਆਂ; ਸਮਝਦਿਆਂ (ਭਾਵ)। ਆਸਾ, ੧, ੩ : ੨ (485)
ਜਾਚਹਿ—ਮੰਗਦੇ/ਚਾਹੁੰਦੇ ਹਨ। ਮਲਾ, ੧, ੧* : ੨ (1292)
ਜਾਣੈ—ਜਾਣਦਾ। ਗੂਜ, ੨, ੧ : ੨ (525)
ਜਾਤ—ਜਾਈਦਾ, ਜਾਂਦਾ। ਗੌਂਡ, ੩, ੧ : ੧ (873)
ਜਾਤਿ—ਵਰਨ, ਜਾਤੀ। ਗੌਂਡ, ੫, ੧ : ੩ (874); ਭੈਰ, ੬, ੧* : ੧ (1164)
ਜਾਤੀ— 1. ਵੇਖੋ 'ਜਾਤਿ'। ਆਸਾ, ੩, ੧* : ੧ (485)
2. ਜਾ ਰਹੀ, ਜਾਂਦੀ। ਗੌਂਡ, ੭, ੧ : ੨ (874)
ਜਾਤੁ—ਜਾਂਦੇ। ਕਾਨ, ੧, ੧ : ੨ (1318)
ਜਾਦਵ—ਯਾਦਵ, ਯਦੁ ਦੀ ਔਲਾਦ ਦੇ ਲੋਕ, ਯਾਦਵਾਂ ਵਿਚ ਕ੍ਰਿਸ਼ਨ ਜੀ ਵੱਡੇ ਨੀਤਿਵਾਨ ਅਤੇ ਪ੍ਰਤਾਪੀ ਹੋਏ ਹਨ। ਧਨਾ, ੧, ੪ : ੧ (693)
ਜਾਦਿਮ—ਯਾਦਵਾਂ ਦੇ। ਭੈਰ, ੬, ੧* : ੧ (1164)
ਜਾਨਉ—ਜਾਣਦਾ। ਗੌਂਡ, ੩, ੧* : ੨ (873), ਬਸੰ, ੨, ੪ : ੧ (1196)
ਜਾਨਊ—ਜਾਣੋ, ਸਮਝੋ, ਜਾਣ ਲਓ। ਧਨਾ, ੪, ੧ : ੩ (693)
ਜਾਨਾਂ—ਜਾਣ ਲਿਆ, ਪਛਾਣ ਲਿਆ ਹੈ। ਬਿਲਾ, ੧, ੨ : ੧ (858)
ਜਾਨਿ— 1. ਜਾਣ-ਪਛਾਣ। ਭੈਰ, ੪, ੩ : ੧ (1164)
2. ਜਾਣ ਕੇ, ਸਮਝ ਕੇ। ਪ੍ਰਭਾ, ੧, ੪ : ੧ (1351)
ਜਾਨਿਓ—ਜਾਣਿਆ ਗਿਆ, ਉੱਘਾ ਹੋ ਗਿਆ। ਮਾਰੂ, ੧, ੧ : ੨ (1105)
ਜਾਨਿਆ—ਜਾਣਿਆ, ਸਮਝਿਆ। ਆਸਾ, ੧, ੩ : ੧ (485); ਸੋਰ, ੧, ੪ : ੩; ੩, ੩ : ੨ (657); ਪ੍ਰਭਾ, ੨, ੧ : ੧ (1351)
ਜਾਨੀ—ਜਾਣੀ, ਬੁੱਝੀ, ਸਮਝੀ। ਸੋਰ, ੧, ੨ : ੪ (657)
ਜਾਨੈ—1. ਜਾਣਦਾ। ਆਸਾ, ੪, ੨ : ੧ (485); ਟੋਡੀ, ੧, ੨ : ੧ (718); ਪ੍ਰਭਾ, ੧, ੧ : ੧ (1350); ੩, ੧* : ੧ (1351)

2. ਜਾਣੇਗਾ। ਮਲਾ, ੨, ੨ : ੧ (1292)
ਜਾਮਿ—ਜਦੋਂ, ਜੇਕਰ। ਭੈਰ, ੧, ੧ : ੨ (1163)
ਜਾਲ—ਜੀਵਾਂ ਨੂੰ ਫਸਾਉਣ ਲਈ ਤੰਦਾਂ ਅਥਵਾਂ ਧਾਗਿਆ ਦੀ ਬਣਾਈ ਹੋਈ ਜਾਲੀ/ਫੰਧਾ। ਸਾਰ, ੧, ੧ : ੨ (1252)
ਜਿ—ਜੋ, ਜਿਹੜੀ। ਆਸਾ, ੫, ੧ : ੧ (486); ਭੈਰ, ੭, ੩ : ੧ (1164)
ਜਿਉ—ਜਿਵੇਂ, ਜਿਸ ਤਰ੍ਹਾਂ। ਗੂਜ, ੨, ੨ : ੧; ੨; ੩ : ੧ (525); ਧਨਾ, ੩, ੧ : ੨; ੨ : ੧; ੨; ੩ : ੨ (693); ਗੋਂਡ, ੨, ੨ : ੧; ੩ : ੧ (873); ਭੈਰ, ੫, ੧* : ੧; ੬, ੩ : ੧[੨] (1164); ੮, ੩ : ੧ (1165); ਸਾਰ, ੧, ੨ : ੧ (1252); ਪ੍ਰਭਾ, ੩, ੨ : ੧ (1351)
ਜਿਸ—ਜਿਸ ਨੂੰ। ਗੂਜ, ੧, ੨ : ੨ (525)
ਜਿਹ— 1. ਜਿਸ ਦੇ। ਸੋਰ, ੩, ੧* : ੨ (657); ਮਾਲੀ, ੧, ੨ : ੨ (988)
2. ਜਿਸ ਨੂੰ। ਭੈਰ, ੫, ੪ : ੨ (1164)
ਜਿਹਬਾ—ਜੀਭ। ਆਸਾ, ੩, ੧ : ੧ (485); ਭੈਰ, ੧, ੧ : ੧; ੧* : ੧; ੨ : ੧ (1163); ਸਾਰ, ੧, ੧ : ੩ (1252)
ਜਿਨ—ਜਿਨ੍ਹਾਂ ਨੇ, ਜਿਨ੍ਹਾਂ। ਗਉ, ੧, ੧ : ੩ (345); ਧਨਾ, ੫, ੧ : ੨ (694); ਭੈਰ, ੨, ੨ : ੧ (1163)
ਜਿਨਿ—ਜਿਸ ਨੇ। ਗੂਜ, ੨, ੩ : ੨ (525); ਧਨਾ, ੧, ੧ : ੨ (692); ਟੋਡੀ, ੧, ੧* : ੨ (718); ਗੋਂਡ, ੫, ੪ : ੧ (874); ਭੈਰ, ੯, ੫ : ੧ (1165); ੧, ੧ : ੧ (1167); ਮਲਾ, ੧, ੨ : ੧ (1292)
ਜੀ— 1. ਜੀਵ। ਆਸਾ, ੨, ੧ : ੨ (485)
2. ਸਨਮਾਨ ਬੋਧਕ ਸ਼ਬਦ। ਧਨਾ, ੪, ੩ : ੪, ੬ (694), ਭੈਰ, ੯, ੧* : ੨ (1165)
ਜੀਉ— 1. ਸਨਮਾਨ ਬੋਧਕ ਸ਼ਬਦ। ਧਨਾ, ੪, ੨ : ੫ (694)
2. ਦਿਲ, ਮਨ। ਬਿਲਾ, ੧, ੨ : ੨ (858), ਪ੍ਰਭਾ, ੩, ੪ : ੧ (1351)
ਜੀਅ— 1. ਜੀਵਨ। ਗੋਂਡ, ੫, ੪ : ੨ (874)
2. ਜੀਵ। ਰਾਮ, ੨, ੩ : ੧ (973); ਮਲਾ, ੧, ੪ : ੫; ੫ : ੨ (1292); ਪ੍ਰਭਾ, ੩, ੧* : ੧; ੩ : ੧ (1351)
3. ਮਨ, ਦਿਲ। ਭੈਰ, ੪, ੩ : ੧ (1164); ਸਾਰ, ੩, ੨ : ੨ (1253)
ਜੀਆਇ—ਜਿਵਾਲ, ਜੀਵਾਉਣਾ। ਭੈਰ, ੧੦, ੧੮ : ੧ (1166)
ਜੀਤਿ—ਜਿੱਤੇ। ਮਲਾ, ੧, ੩ : ੪ (1292)
ਜੀਤਿਓ—ਜਿੱਤਿਆ ਜਾ ਸਕੇ। ਗੋਂਡ, ੩, ੧ : ੨ (873)
ਜੀਵਉ—ਜਿਉਂਦੇ ਰਹਿਣਾ। ਆਸਾ, ੩, ੨ : ੨ (485)
ਜੀਵਤ ਮਰੈ—ਜਿਉਂਦਿਆਂ ਹੀ ਮਰਨਾ (ਵਿਕਾਰਾਂ ਵਲੋਂ)। ਭੈਰ, ੧੧, ੧ : ੪ (1166)
ਜੀਵਨਿ—ਜ਼ਿੰਦਗੀ। ਸਾਰ, ੩, ੨ : ੧[੨] (1253)
ਜੀਵਨੁ—ਜ਼ਿੰਦਗੀ, ਜਿਉਣਾ। ਬਿਲਾ, ੧, ੧* : ੨ (858)
ਜੀਵਾਇ—ਜਿਵਾਲ, ਜਿਉਂਦੀ ਕਰ। ਭੈਰ, ੧੦, ੨ : ੧ (1165)
ਜੀਵੈ— 1. ਜੀਵਿਆ, ਜੀਵੀ। ਭੈਰ, ੧੦, ੩ : ੨ (1165); ੨੬ : ੧(1166)
2. ਜਿਉਂਦਾ। ਬਸੰ, ੧, ੧ : ੨ (1195)
ਜੁ—ਜੋ, ਜਿਹੜਾ। ਭੈਰ, ੯, ੪ : ੧ (1165); ਮਲਾ, ੨, ੩ : ੧ (1292)
ਜੁਆਰੀ—ਜੂਆ ਖੇਡਣ ਵਾਲਾ, ਜੁਆਰੀਆ। ਗੋਂਡ, ੨, ੩ : ੨ (873)
ਜੁਆਲਾ—ਅੱਗ। ਭੈਰ, ੯, ੩ : ੨ (1165)
ਜੁਗ—ਸਮੇਂ ਦਾ ਵਡਾ ਪ੍ਰਮਾਣ ਜਿਵੇਂ ਕਲਯੁਗ ਆਦਿ। ਮਾਰੂ, ੧, ੧ : ੨ (1105)
ਜੁਗਾਦਿ—ਜੁਗਾਂ ਦੇ ਆਦਿ ਤੋਂ। ਪ੍ਰਭਾ, ੨, ੧ : ੧[੨] (1351)

ਜੁਗੋਜੁਗੁ—ਹਰੇਕ ਜੁਗ ਵਿਚ। ਪ੍ਰਭਾ, ੨, ੧ : ੧ (1351)
ਜੇ—ਜੇਕਰ। ਗੂਜ, ੧, ੪ : ੩ (525)
ਜੈਸਾ—ਜਿਵੇਂ, ਜਿਸ ਤਰ੍ਹਾਂ। ਕਾਨ, ੧, ੨ : ੧ (1318)
ਜੈਸੀ—ਜਿਵੇਂ, ਜਿਹੋ ਜਿਹਾ। ਭੈਰ, ੭, ੧ : ੧; ੩; ੨ : ੧; ੪ : ੧ (1164)
ਜੈਸੇ—ਜਿਸ ਤਰ੍ਹਾਂ, ਜਿਵੇਂ। ਆਸਾ, ੧, ੧* : ੨; ੪, ੧ : ੨ (485); ਧਨਾ, ੩, ੧ : ੧; ੨ : ੧; ੩ : ੧; ੪ : ੧[੨]; ੨ (693), ਗੌਂਡ, ੨, ੧ : ੧ (873); ੪, ੨ : ੧; ੪ : ੧; ੫ : ੧ (874); ਰਾਮ, ੧, ੧* : ੨ (972); ੩, ੧* : ੨ (973); ਭੈਰ, ੨, ੨ : ੨ (1163); ੮, ੧ : ੩ (1165); ਬਸੰ, ੧, ੨ : ੧ (1195); ੩, ੧* : ੧ (1196); ਸਾਰ, ੧, ੧ : ੧ (1252); ਕਾਨ, ੧, ੧* : ੨ (1318)
ਜੋ—ਜਿਹੜਾ, ਜਿਹੜੇ। ਆਸਾ, ੪, ੨ : ੧ (485); ਧਨਾ, ੨, ੪ : ੧ (693); ਗੌਂਡ, ੬, ੨ : ੧ (874); ਭੈਰ, ੨, ੧* : ੧ (1163); ਮਲਾ, ੨, ੧ : ੧ (1292); ਪ੍ਰਭਾ, ੧, ੪ : ੧, ੩, ੩ : ੨ (1351)
ਜੋਇ—ਇਸਤਰੀ, ਪਤਨੀ, ਵਹੁਟੀ। ਗੌਂਡ, ੭, ੩ : ੨ (875)
ਜੋਗੁ—ਜੋਗਾ, ਵਾਸਤੇ। ਭੈਰ, ੪, ੧* : ੨ (1164)
ਜੋਜਨ—ਚਾਰ ਕੋਹ, ਦੂਰੀ ਦੇ ਮਾਪ ਦੀ ਇਕ ਇਕਾਈ। ਧਨਾ, ੧, ੨ : ੨ (693)
ਜੋਤਿ—ਲਾਟ; (ਭਾਵ) ਜਿੰਦ, ਆਤਮਾ। ਸੋਰ, ੧, ੨ : ੩ (657); ਪ੍ਰਭਾ, ੩, ੧* : ੧ (1351)
ਜੋਤੀ—ਲਾਟ; (ਭਾਵ) ਪ੍ਰਮਾਤਮਾ ਦੀ ਜੋਤ/ਨੂਰ। ਸੋਰ, ੧, ੨ : ੩ (657)
ਜੌ—ਜੇ, ਜੇਕਰ। ਗੂਜ, ੧, ੧ : ੧; ੨ (525)

ਝਗਰਾ—ਝਗੜਾ। ਆਸਾ, ੪, ੩ : ੧ (486)
ਝਿਲਿ ਮਿਲਿ ਕਾਰ—ਤੇਜ ਅਥਵਾ ਰੋਸ਼ਨੀ ਦਾ ਪ੍ਰਕਾਸ਼। ਸੋਰ, ੧, ੨ : ੧ (657)
ਝੂਠੀ—ਨਾਸ਼ਵੰਤ, ਨਾਸ਼ ਹੋਣ ਵਾਲੀ। ਆਸਾ, ੫, ੧* : ੨ (486), ਧਨਾ, ੧, ੧* : ੨ (692)
ਝੂਠੁ—ਵਿਅਰਥ, ਅਸਾਰ੍ਥਕ। ਭੈਰ, ੧੧, ੧* : ੨[੪] (1166)
ਝੂਰਿ—ਝੂਰ ਕੇ। ਭੈਰ, ੧੧, ੨ : ੪ (1166)

ਟਗਰੀ—ਟੰਗ, ਲੱਤ। ਗੌਂਡ, ੭, ੧ : ੨ (874)
ਟਰਿਓ—ਹਟੀ, ਨਾਸ ਹੋਈ। ਮਾਰੂ, ੧, ੩ : ੨ (1105)
ਟਰੀ—ਟਲ ਜਾਂਦੀ ਹੈ, ਹਟ ਜਾਂਦੀ ਹੈ। ਗੌਂਡ, ੫, ੪ : ੪ (874)
ਟਿਕਾਵਹੁ—ਟਿਕਾਓ, ਟਿਕਾ ਦਿਓ; ਅਪੜਾ ਦਿਉ (ਭਾਵ) ਗੌਂਡ, ੩, ੨ : ੧ (873)
ਟੇਕ—ਆਸਰਾ, ਸਹਾਰਾ। ਤਿਲੰ, ੨, ੧* : ੧ (727)
ਟੇਕੇ—ਟਿਕਾਏ; ਅਪੜਾਏ (ਭਾਵ)। ਗੌਂਡ, ੩, ੨ : ੧ (873)
ਟੂਕ—ਟੁਕਰ, ਰੋਟੀ ਦਾ ਟੁਕੜਾ। ਭੈਰ, ੫, ੧ : ੨ (1164)
ਟੂਟੈ—ਟੁਟ ਜਾਣਾ, ਮਿਟ ਜਾਣਾ। ਭੈਰ, ੧੧, ੮ : ੧ (1167)

ਠਗਉਰੀ—ਮਖੌਲ, ਠੱਠਾ। ਧਨਾ, ੧, ੪ : ੧ (693)
ਠਗਦੇਉ—ਠੱਗਾਂ ਦਾ ਗੁਰੂ। ਆਸਾ, ੪, ੨ : ੨ (485)
ਠਗਮੂਰੀ—ਠਗ ਬੂਟੀ। ਸਾਰ, ੧, ੧* : ੨ (1252)
ਠਾਂਇ—ਥਾਂ ਹੀ। ਭੈਰ, ੧੦, ੨ : ੨ (1165)
ਠਾਈ—ਥਾਂ। ਪ੍ਰਭਾ, ੧, ੧* : ੨ (1350)
ਠਾਂਈ—ਥਾਂਈ, ਥਾਵਾਂ ਤੇ। ਸੋਰ, ੨, ੩ : ੧ (657)
ਠਾਕੁਰ—1. ਮੂਰਤੀ, ਬੁੱਤ। ਆਸਾ, ੨, ੧ : ੧; ੨ : ੧; ੩ : ੧ (485)
2. ਮਾਲਕ। ਮਾਰ, ੨, ੧* : ੨ (1252)

ਠਾਕੁਰਿ—ਮਾਲਕ। ਮਾਰੂ, ੧, ੩ : ੨ (1105)
ਠਾਕੁਰੁ—ਮਾਲਕ, ਪ੍ਰਭੂ। ਮਾਲੀ, ੩, ੨ : ੨ (988); ਸਾਰ, ੨,੧* : ੨; ੨ : ੨ (1252)
ਠਾਨੀ—ਮਨ ਵਿਚ ਮਤਾ ਪਕਾਇਆ ਹੈ। ਭੈਰ, ੯, ੨ : ੨ (1165)
ਠੇਗਾ—ਸੋਟਾ, ਡੰਡਾ। ਗੌਂਡ, ੭, ੧ : ੨ (874)

ਡਉਰੂ—ਡੌਰੂ, ਡੰਭਰੂ। ਗੌਂਡ, ੬, ੨ : ੨ (874)
ਡਰਪਾਵਉ—ਡਰਦੇ ਹਾਂ। ਧਨਾ, ੨, ੨ : ੨ (693)
ਡਰਿਓ—ਡਰਦਾ ਹੈ। ਮਾਰੂ, ੧, ੨ : ੧ (1105)
ਡਰੁ—ਭੈ। ਪ੍ਰਭਾ, ੧, ੧ : ੨ (1350)
ਡਾਂਗੀਆ-ਚੋਬਦਾਰ। ਮਲਾ, ੧, ੨ : ੩ (1292)
ਡਾਰਤ—ਸੁਟਦਾ। ਗੌਂਡ, ੨, ੩ : ੨ (873)
ਡਾਰਿ—ਡੋਲ੍ਹ ਕੇ, ਸੁੱਟ ਕੇ, ਭੈਰ, ੮, ੨ : ੪ (1165)
ਡਾਂਵੜਾ—ਸੰਚੇ ਘੜਨ ਵਾਲਾ। ਮਲਾ, ੧, ੨ : ੧ (1292)
ਡੀਠੁਲਾ—ਦੇਖਿਆ ਹੈ। ਧਨਾ, ੩, ੫ : ੧ (693)
ਡੂਬੈ—ਡੁੱਬ ਰਿਹਾ। ਬਸੰ, ੨, ੧ : ੨ (1196)
ਡੋਰੀ—ਡੋਰ, ਤਾਗਾ। ਰਾਮ, ੧, ੧ : ੨ (972)

ਢਮਕਾਵੈ—ਵਜਾਵੇਗਾ। ਗੌਂਡ, ੬, ੨ : ੨ (874)
ਢਾਢੀਆ—ਢੱਡ ਵਜਾਕੇ ਵਾਰਾਂ ਗਾਉਣ ਵਾਲੇ। ਮਲਾ, ੧, ੩ : ੧ (1292)
ਢੇਢ—ਨੀਚ। ਮਲਾ, ੨, ੨ : ੨ (1292)

ਤ—ਤਾਂ, ਤਦ। ਗੂਜ, ੧, ੧ : ੧; ੨; ੩ : ੧; ੪ : ੩ (525); ਭੈਰ, ੩, ੧* : ੩ (1163); ੧੦, ੧੭ : ੧; ੨; ੧੮ : ੧; ੨੬ : ੨; ੧੧, ੧ : ੧; ੨; ੩; ੪; ੨ : ੧; ੩ : ੧; ੨ ; ੩; ੪ : ੩ (1166); ੬ : ੩; ੭ : ੧; ੩; ੮ : ੧; ੨ ; ੩ ; ੪ (1167); ਬਸੰ, ੧, ੩ : ੨ (1196)
ਤਉ—1. ਤਦ, ਤਾਂ। ਸੋਰ, ੧, ੧ : ੨ (656); ੨, ੨ : ੨ (657); ਗੌਂਡ, ੬, ੧* : ੧ (874); ਭੈਰ, ੯, ੨ : ੨; ੧੦, ੧੧ : ੧ (1166); ਸਾਰ, ੩, ੧ : ੨ (1253)
2. ਤਾਂ ਭੀ। ਗੌਂਡ, ੧,੧* : ੧ (873); ਭੈਰ, ੧੦, ੭ : ੨ (1165); ੧, ੩ : ੨ (1166)
3. ਤੇਰੀ। ਮਾਲੀ, ੨, ੨ : ੨ (988)
ਤਊ—ਤਾਂ ਭੀ, ਫਿਰ ਭੀ। ਰਾਮ, ੪, ੧ : ੨; ੨ : ੨; ੩ : ੨ (973)
ਤਹ—ਓਥੇ, ਉੱਥੇ। ਸੋਰ, ੧, ੨ : ੨; ੪ : ੨ (657); ਗੌਂਡ, ੨, ੪ : ੧੨ (873)
ਤਹੀ—ਉੱਥੇ। ਸੋਰ, ੧, ੩ : ੨ (657)
ਤਜਹੁ—ਛੱਡ ਦਿਉ। ਮਾਲੀ, ੩, ੨ : ੧ (988)
ਤਜਿ—ਛੱਡ ਕੇ। ਧਨਾ, ੨, ੩ : ੨ (693)
ਤਜੇ—ਛੱਡ ਦਿੰਦਾ। ਗੌਂਡ, ੨, ੧ : ੨ (873)
ਤਤ— 1. ਉੱਥੇ। ਆਸਾ, ੧, ੧ : ੧; ੨, ੧* : ੧ (485)
2. ਅਸਲ ਨਿਚੋੜ, ਸਾਰ-ਰੂਪ; ਵਾਜਾ (ਮਹਾਨ ਕੋਸ਼)। ਮਲਾ, ੧, ੨ : ੨ (1292)
ਤਤੁ— ਅਸਲੀਅਤ (ਸੱਚ)। ਸੋਰ, ੩, ੧ : ੪; ੩ : ੪ (657); ਰਾਮ, ੩, ੩ : ੨; ੪, ੪ : ੨ (973)
ਤਨਿ—ਸਰੀਰ, ਦੇਹ। ਭੈਰ, ੧੧, ੭ : ੨ (1167)

ਤਨੁ—ਸਰੀਰ, ਦੇਹ। ਰਾਮ, ੪, ੨ : ੨ (973); ਭੈਰ, ੪, ੧* : ੨ (1164); ਸਾਰ, ੧, ੩ : ੪ (1252)
ਤਪ—ਸ਼ਰੀਰ ਨੂੰ ਤਪਾਉਣ ਵਾਲਾ ਵ੍ਰਤ, ਤਪੱਸਿਆ। ਗਉ, ੧, ੨ : ੨ (345)
ਤਪੁ—ਤਪ ਕਰਨਾ, ਸ੍ਵੈ ਸਹੇੜੀ ਕਠਿਨਾਈ ਅਥਵਾ ਦੁਖ ਸਹਾਰਨਾ। ਰਾਮ, ੪, ੧ : ੧ (973)
ਤਬ—ਤਦ, ਤਾਂ। ਸੋਰ, ੧, ੧ : ੧ (656); ਧਨਾ, ੨, ੩ : ੧ (693)
ਤਰ—ਰੁੱਖ, ਦਰੱਖਤ। ਭੈਰ, ੯, ੩ : ੨ (1165)
ਤਰਸਿ—ਤਰ ਜਾਏਂਗਾ। ਗੋਂਡ, ੧, ੪ : ੪ (873)
ਤਰਹਿਗਾ—ਤਰੇਂਗਾ, ਪਾਰ ਲੰਘੇਗਾ। ਆਸਾ, ੫, ੧* : ੧ (486)
ਤਰਕੁ—ਨੁਕਤਾਚੀਨੀ। ਧਨਾ, ੪, ੨ : ੩ (693)
ਤਰੰਗ—ਲਹਿਰਾਂ, ਪਾਣੀ ਦੀਆਂ ਲਹਿਰਾਂ। ਆਸਾ, ੧, ੨ : ੧ (485); ਸਾਰ, ੨, ੧ : ੨੨ (1252)
ਤਰਵਰਿ—ਰੁੱਖ ਉੱਤੇ। ਰਾਮ, ੩, ੧* : ੨ (973)
ਤਰਿ—ਤਰਨਾ, ਤੈਰਨਾ। ਬਸੰ, ੨, ੪ : ੧ (1196)
ਤਰਿਓ—ਤਰਿਆ। ਮਾਰੂ, ੧, ੧* : ੧ (1105)
ਤਰਿਬੇ—ਤਰਨਾ। ਗੋਂਡ, ੩, ੧* : ੨ (873)
ਤਰੀ—ਤਰ ਗਈ, ਪਾਰ ਹੋ ਗਈ। ਗੋਂਡ, ੫, ੨ : ੩; ੩ : ੧ (874)
ਤਰੁਣੀ—ਇਸਤਰੀ, ਪਤਨੀ। ਧਨਾ, ੩, ੩ : ੨ (693)
ਤਰੇ—ਤਰਨਗੇ, ਤਰ ਗਏ। ਗਉ, ੧, ੧* : ੨, ੨ : ੨ (345)
ਤਰੈ—ਤਰ ਜਾਂਦਾ ਹੈ। ਭੈਰ, ੧੧, ੧ : ੩; ੮ : ੩ (1167)
ਤਲਫੈ—ਤੜਫਦੀ ਹੈ। ਗੋਂਡ, ੪, ੧* : ੧ (874)
ਤਾ—ਉਸ। ਧਨਾ, ੪, ੧ : ੨ (693); ਮਾਰੂ, ੧, ੧* : ੨ (1105); ਭੈਰ, ੨, ੧ : ੨ (1163); ੪, ੧ : ੨ (1164); ਸਾਰ, ੧, ੪ : ੩ (1252); ੩, ੨ : ੨ (1253); ਪ੍ਰਭਾ, ੧, ੪ : ੧, ੨, ੧ : ੧ (1351)
ਤਾਂ—ਉਸ। ਮਲਾ, ੧, ੫ : ੪ (1292)
ਤਾਪ-ਤ੍ਰਈ—ਤਿੰਨੇ ਹੀ ਤਾਪ (ਆਧਿ, ਬਿਆਧਿ, ਉਪਾਧਿ)। ਸਾਰ, ੩, ੧* : ੨ (1252)
ਤਾਪਤੇ—ਤਪਦੇ ਹਨ; (ਭਾਵ) ਤੜਪਦੇ/ਲੁਛਦੇ ਹਨ। ਗੋਂਡ, ੪, ੫ : ੧ (874)
ਤਾਰਿ—ਤਾਰ, ਪਾਰ ਲੰਘਾ, ਮੁਕਤਕਰ। ਗੋਂਡ, ੩, ੧* : ੧੨ (873); ਬਸੰ, ੨, ੧* : ੧; ੨ (1196)
ਤਾਰੀ—ਤਾਰਿਆ; ਮੁਕਤ ਕੀਤਾ (ਭਾਵ)। ਮਾਲੀ, ੨, ੨ : ੧ (988)
ਤਾਰੀਅਲੇ—ਤਾਰੇ, ਤਾਰ ਦਿੱਤਾ। ਗਉ, ੧, ੧* : ੧; ੧ : ੧ (345); ਮਾਲੀ, ੨, ੨ : ੧ (988)
ਤਾਰੀਲੇ—ਤਾਰ ਦਿੱਤੀ। ਗਉ, ੧, ੧ : ੧ (345)
ਤਾਲ— 1. ਤਾੜੀਆਂ। ਭੈਰ, ੯, ੧ : ੩ (1165); ੧੦, ੧੨ : ੧ (1166)
2. ਝਾਂਜ, ਛੈਣੇ। ਭੈਰ, ੧, ੪ : ੧ (1167)
ਤਾਲਾਬੇਲੀ—ਤਿਲ ਮਲਾਹਟ, ਤਰਲੋਮਛੀ ਹੋਣ ਦੀ ਅਵਸਥਾ, ਤੜਫਨ। ਗੋਂਡ, ੪,੧ : ੧ (874)
ਤਿਉ—ਤਿਵੇਂ, ਉਸੇ ਤਰ੍ਹਾਂ। ਧਨਾ, ੩, ੧ : ੨; ੨ : ੨; ੩ : ੨; ੪ : ੨; ੫ : ੨ (693); ਭੈਰ, ੫, ੧ : ੧ (1164)
ਤਿਆਗੀ—ਛੱਡ ਦਿੱਤੀ। ਭੈਰ, ੧੧, ੫ : ੨ (1166)
ਤਿਆਗੈ—ਛੱਡ ਦੇ। ਭੈਰ, ੮, ੧ : ੧ (1165)
ਤਿਸਹਿ—ਉਸੇ ਨੂੰ। ਗੂਜ, ੧, ੨ : ੨ (525)
ਤਿਹ—ਉਸਨੂੰ। ਭੈਰ, ੫, ੪ : ੨ (1164)
ਤਿਹਾਰੀ—ਤੈਥੋਂ, ਤੇਰੇ ਉੱਤੋਂ। ਧਨਾ, ੫, ੨ : ੨ (694)
ਤਿਨ—ਉਹਨਾਂ। ਧਨਾ, ੨, ੪ : ੧ (693); ਭੈਰ, ੨, ੧* : ੨ (1163)
ਤਿਨਹਿ—ਉਹ ਤਾਂ। ਟੋਡੀ, ੧, ੧* : ੨ (718)

ਤਿਨਹੁ—ਇਨਾਂ ਦੇ। ਧਨਾ, ੫, ੧* : ੨ (694)

ਤਿਨਕਾ—ਤੀਲਾ, ਛਿੱਟੀ; ਡੰਡਾ (ਭਾਵ)। ਬਸੰ, ੩, ੧ : ੨ (1196)

ਤਿਨਿ—ਉਸ ਨੇ। ਭੈਰ, ੯, ੨ : ੨ (1165)

ਤਿਲਕੁ—ਚੰਦਨ, ਕੇਸਰ, ਭਸਮ ਆਦਿ ਦਾ ਮੱਥੇ ਅਤੇ ਸਰੀਰ ਤੇ ਲਗਾਇਆ ਚਿੰਨ੍ਹ। ਮਾਰੂ, ੧, ੨ : ੧ (1105)

ਤਿਲੋਚਨ—ਇਕ ਭਗਤ। ਇਸ ਭਗਤ ਜੀ ਦਾ ਜਨਮ ਬਾਰਸੀ ਜਿਲਾ ਸ਼ੋਲਾਪੁਰ ਵਿਚ ਸੰਨ ੧੨੬੮ ਵਿਚ ਹੋਇਆ। ਇਨਾਂ ਦੇ ੫ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਰਾਮ, ੧, ੪ : ੧ (972)

ਤੀਨਿ—ਤਿੰਨ (੩)। ਟੋਡੀ, ੩, ੧* : ੧ (718)

ਤੀਨੈ—ਤਿੰਨੇ। ਗੂਜ, ੨, ੩ : ੨ (525)

ਤੀਰਥ—ਪਵਿੱਤਰ ਸਥਾਨ, ਜਿੱਥੇ ਧਰਮ ਭਾਵ ਨਾਲ ਲੋਕ ਪਾਪ ਦੂਰ ਕਰਨ ਜਾਣ। ਟੋਡੀ, ੨, ੧ : ੨ (718); ਰਾਮ, ੨, ੩ : ੧; ੨; ੪, ੧ : ੧; ੨ : ੨ (973)

ਤੁਹਿ—ਤੈਨੂੰ। ਭੈਰ, ੯, ੪ : ੧ (1165)

ਤੁਮ— 1. ਤੇਰੇ। ਧਨਾ, ੪, ੩ : ੨ (694)

2. ਤੁਸੀਂ। ਰਾਮ, ੩, ੧ : ੨ (973)

ਤੁਮਰਾ—ਤੇਰਾ। ਗੌਂਡ, ੭, ੨ : ੧ (874); ੩ : ੧ (875)

ਤੁਮਰੀ—ਤੇਰੀ। ਗੌਂਡ, ੭, ੧ : ੧ (874)

ਤੁਮ੍—ਤੂੰ। ਪ੍ਰਭਾ, ੨, ੩ : ੧ (1351)

ਤੁਮ੍ਾਰੇ—ਤੇਰੇ। ਭੈਰ, ੧੦, ੧ : ੨ (1165)

ਤੁਰਕੁ—ਮੁਸਲਮਾਨ। ਗੌਂਡ, ੭, ੪ : ੧ (875)

ਤੁਰੰਗ—ਘੋੜੇ। ਭੈਰ, ੫, ੨ : ੧ (1164)

ਤੁਰੇ—ਘੋੜੇ। ਭੈਰ, ੫, ੨ : ੧ (1164)

ਤੁਲਸੀ—ਤੁਲਸੀ ਮਰੂਏ ਦੀ ਕਿਸਮ ਦਾ ਬੂਟਾ ਹੈ ਇਸ ਦੇ ਪੱਤੇ ਅਤੇ ਲੱਕੜੀ ਬਹੁਤ ਗੁਣਕਾਰੀ ਹੁੰਦੇ ਹਨ। ਰਾਮ, ੩, ੩ : ੧ (973)

ਤੁਲਾ—ਤੋਲ ਬਰਾਬਰ। ਗੌਂਡ, ੧, ੧ : ੨ (873)

ਤੂ—ਤੂੰ। ਧਨਾ, ੪, ੩ : ੩ (694); ਤਿਲੰ, ੨, ੧ : ੧; ੨ : ੧[੨] (727); ਗੌਂਡ, ੬, ੪ : ੧ (874); ਮਾਲੀ, ੧, ੨ : ੧; ੨, ੧* : ੧ (988); ਭੈਰ, ੧੦, ੭ : ੧ (1165); ਬਸੰ, ੨, ੩ : ੧ (1196); ਸਾਰ, ੨, ੨ : ੨ (1252); ਮਲਾ, ੨, ੧* : ੧; ੨; ੩ : ੧ (1292); ਪ੍ਰਭਾ, ੨, ੩ : ੨ (1351)

ਤੂੰ—ਤੂੰ। ਆਸਾ, ੨, ੪ : ੨ (485); ਗੂਜ, ੧, ੧* : ੧; ੨ : ੨ (525); ਤਿਲੰ, ੨, ੧ : ੨; ੨ : ੨; ੩ : ੧[੨]; ੨ (727); ਸਾਰ, ੨, ੨ : ੨ (1252); ਮਲਾ, ੨, ੧* : ੧ (1292)

ਤੂਟਸਿ—ਟੁੱਟਦੀ। ਭੈਰ, ੭, ੩ : ੩ (1164)

ਤੂਰਾ—ਤੁਰ੍ਹੀ, ਸ਼ਹਨਾਈ। ਸਾਰ, ੨, ੨ : ੧ (1252)

ਤੇ— 1. ਤੋਂ। ਆਸਾ, ੧,੨ : ੧ (485); ਧਨਾ, ੨, ੧* : ੨; ੨ : ੨; ੩ : ੧; ੪, ੧ : ੩; ੨ : ੨ (693); ੩ : ੭; ੫, ੧* : ੨ (694); ਗੌਂਡ, ੩, ੧ : ੧; ੨ (873); ਰਾਮ, ੩, ੧ : ੨; ੨ : ੨ (973); ਮਾਲੀ, ੨, ੧ : ੧ (988); ਭੈਰ, ੧੧, ੨ : ੩ (1166); ੮ : ੨ (1167); ਸਾਰ, ੨, ੧* : ੨[੨], ੧ : ੨[੨] (1252); ਪ੍ਰਭਾ, ੨, ੨ : ੧ (1351)

2. ਤੱਕ, ਤੀਕ। ਆਸਾ, ੪, ੧* : ੨ (485); ੫, ੧ : ੧ (486)

3. ਨਾਲੋਂ। ਸੋਰ, ੨, ੨ : ੨ (657); ਧਨਾ, ੧, ੧ : ੨ (692); ਗੌਂਡ, ੭, ੪ : ੨ (875)

4. ਹਨ। ਧਨਾ, ੫, ੧ : ੨ (694)

ਤੇਊ—ਏਹੋ ਜੇਹੇ। ਗਊ, ੧, ੧ : ੨; ੨ : ੨ (345)

ਤੇਰਾ—ਤੇਰਾ, ਤੁਹਾਡਾ। ਗੂਜ, ੧, ੧* : ੨ (525); ਧਨਾ, ੩, ੧* : ੧ (693); ੫, ੧ : ੧ (694); ਤਿਲੰ,

੨, ੧* : ੧; ੨; ੩, ੧* : ੩ (727); ਭੈਰ, ੧੦, ੧* : ੨; ੭ : ੧ (1165); ੧, ੧ : ੨; ੨ : ੧; ੨; ੩ : ੨ (1167); ਬਸੰ, ੨, ੨ : ੨ (1196)

ਤੇਰੀ—ਤੇਰੀ। ਤਿਲੰ, ੩, ੧* : ੩, ੨ : ੧ (727); ਭੈਰ, ੧੦, ੨੨ : ੨ (1166); ਬਸੰ, ੧, ੧* : ੧ (1196); ਮਲਾ, ੨, ੨ : ੨ (1292)

ਤੇਰੇ—ਤੇਰੇ, ਤੁਹਾਡੇ। ਤਿਲੰ, ੩, ੨ : ੧ (727); ਗੌਂਡ, ੩, ੨ : ੨ (873); ਭੈਰ, ੧, ੪ : ੩ (1163); ੬, ੧ : ੧ (1164)

ਤੇਰੋ—ਤੇਰਾ। ਧਨਾ, ੩, ੫ : ੨ (693)

ਤੇਲ—ਤਿਲਾਂ ਜਾਂ ਸਰੋਂ ਆਦਿ ਦਾ ਚਿਕਨਾਈ ਭਰਿਆ ਰਸ। ਟੋਡੀ, ੩, ੩ : ੨ (718)

ਤੇਲੀ—ਤੇਲ ਬਣਾਉਣ ਵਾਲਾ। ਟੋਡੀ, ੩, ੩ : ੧ (718)

ਤੇਲੁ—ਵੇਖੋ 'ਤੇਲ'। ਟੋਡੀ, ੩, ੩ : ੧ (718)

ਤੈ—ਤੂੰ। ਗੂਜ, ੧, ੨ : ੧ (525); ਪ੍ਰਭਾ, ੩, ੧* : ੨ (1351)

ਤੈਸੇ—ਤਿਵੇਂ। ਗੌਂਡ, ੪, ੫ : ੨ (874); ਭੈਰ, ੨, ੨ : ੨ (1163); ਬਸੰ, ੧, ੨ : ੨ (1195)

ਤੈਸੋ—ਉਤਨਾ ਹੀ। ਸਾਰ, ੩, ੨ : ੨ (1253)

ਤੋ—ਤੇਰੇ। ਸੋਰ, ੨, ੧ : ੨ (657); ਸਾਰ, ੨, ੧* : ੨ (1252)

ਤੋਰੀ—ਤੋੜੀ, ਤੋੜ ਦਿੱਤੀ। ਗੌਂਡ, ੭, ੧ : ੨ (874)

ਤੋਰੈ—ਤੋੜ ਦੇਵੇਂ। ਸੋਰ, ੨, ੨ : ੨ (657)

ਤ੍ਰਈ—ਤ੍ਰੈ, ਤਿੰਨ। ਸਾਰ, ੩, ੧* : ੨ (1252)

ਤ੍ਰਿਸਨਾ—1. ਪਿਆਸ। ਗੂਜ, ੨, ੩ : ੧ (525)
2. ਪ੍ਰਾਪਤੀ ਦੀ ਪ੍ਰਬਲ ਇੱਛਾ, ਲਾਲਚ। ਸਾਰ, ੧, ੪ : ੧ (1252)

ਤ੍ਰਿਖਾਵੰਤ—ਪਿਆਸਾ, ਤਿਹਾਇਆ। ਭੈਰ, ੭, ੧ : ੨ (1165)

ਤ੍ਰਿਣ—ਤੀਲੇ, ਕੱਖ, ਘਾਹ-ਫੂਸ। ਧਨਾ, ੧, ੧ : ੨ (692)

ਤ੍ਰਿਭਵਣ—ਤਿੰਨ ਭਵਣ ਅਰਥਾਤ ਤਿੰਨ ਲੋਕ (ਸੁਰਗ, ਪ੍ਰਿਥਵੀ ਅਤੇ ਪਾਤਾਲ)। ਭੈਰ, ੯, ੪ : ੨ (1165); ੧੦, ੧੪ : ੨ (1166); ਮਲਾ, ੧, ੩ : ੬; ੪ : ੬ (1292)

ਤ੍ਰੈ—ਤਿੰਨ। ਭੈਰ, ੧੧, ੪ : ੧ (1166)

ਥਨ—ਥਣ, ਕੁਚ। ਗੌਂਡ, ੪, ੨ : ੨ (874)

ਥਨੰਤਰਿ—ਥਾਨ-ਅੰਤਰਿ, ਥਾਂ ਅੰਦਰਿ। ਆਸਾ, ੨, ੪ : ੨ (485)

ਥੰਭ—ਥੰਮ, ਥਮਲਾ। ਭੈਰ, ੯, ੪ : ੨ (1165)

ਥਾ—ਸੀ, ਹੈ ਦਾ ਭੂਤਕਾਲ। ਧਨਾ, ੧, ੨ : ੨ (693); ਗੌਂਡ, ੭, ੨ : ੧ (874); ੨ : ੨; ੩ : ੧ (875)

ਥਾਨ—ਥਾਂ, ਜਗ੍ਹਾ। ਆਸਾ, ੨, ੪ : ੨ (485); ਗੌਂਡ, ੫, ੨ : ੨ (874)

ਥਾਪਿਓ—ਸਥਿਤ ਕੀਤਾ; ਅਟੱਲ ਕਰ ਦਿੱਤਾ (ਭਾਵ)। ਸੋਰ, ੨, ੪ : ੧ (657)

ਥੀ—ਸੀ। ਗੌਂਡ, ੭, ੧ : ੧; ੨ (874); ੩ : ੨ (875)

ਥੂਟਿਟਿ—ਪਸ਼ੂਆਂ ਨੂੰ ਹਿੱਕਣ ਦੀ ਅਵਾਜ਼। ਬਸੰ, ੩, ੧* : ੧ (1196)

ਦਇਆ—ਕਰੁਣਾ, ਰਹਿਮ। ਬਸੰ, ੩, ੩ : ੨ (1196)

ਦਇਆਲੁ—ਦਇਆ/ਰਹਿਮ ਕਰਨ ਵਾਲਾ, ਦਇਆਵਾਨ। ਧਨਾ, ੫, ੨ : ੧ (694); ਬਸੰ, ੨, ੩ : ੧ (1196); ਮਲਾ, ੨, ੩ : ੧ (1292); ਪ੍ਰਭਾ, ੨, ੩ : ੨ (1351)

ਦਈ—ਦਿੱਤੇ। ਮਾਰੂ, ੧, ੩ : ੨ (1105)

ਦਸ—ਸੌ ਦਾ ਦਸਵਾਂ ਹਿੱਸਾ, ਗਿਣਤੀ ਦੀ ਇਕ ਇਕਾਈ (੧੦)। ਧਨਾ, ੨, ੧ : ੧ (693); ਰਾਮ, ੧, ੩ : ੧ (972)

ਦਹ—ਦਸੀਂ, ਦਸਾਂ (੧੦)। ਭੈਰ, ੧੧, ੨ : ੨ (1166)
ਦਹੈ—ਸੜੇ, ਆਪਣੇ ਆਪ ਨੂੰ ਸਾੜ ਦੇਵੇ। ਰਾਮ, ੪, ੧ : ੧ (973)
ਦਗਰਾ—ਦਗੇਬਾਜ਼/ਧੋਖੇਬਾਜ਼ ਮਨੁੱਖ। ਆਸਾ, ੪, ੩ : ੨ (486)
ਦਰਸਨ—ਦੀਦਾਰ। ਸਾਰ, ੩, ੧* : ੨ (1252)
ਦਰਸਨਾ—ਦੀਦਾਰ, ਦਰਸ਼ਨ। ਭੈਰ, ੨, ੧* : ੨ (1163)
ਦਰਸਨੁ—ਵੇਖੋ 'ਦਰਸਨ'। ਧਨਾ, ੨, ੩ : ੨ (693); ਭੈਰ, ੩, ੪ : ੨ (1164)
ਦਰਪਨ—ਸੀਸ਼ਾ। ਕਾਨ, ੧, ੧* : ੨ (1318)
ਦਰਿ—ਦਰਵਾਜ਼ੇ। ਧਨਾ, ੧, ੩ : ੨ (693)
ਦਰਿ-ਪੇਸਿ—ਸਾਹਮਣੇ। ਤਿਲੰ, ੨, ੧ : ੨ (727)
ਦਰੀਆਉ—ਦਰਿਆ। ਤਿਲੰ, ੨, ੨ : ੧ (727)
ਦਾਸ—ਸੇਵਕ, ਭਗਤ। ਸਾਰ, ੩, ੧* : ੧ (1252); ੨ : ੧ (1253)
ਦਾਸਾ—ਸੇਵਕ, ਭਗਤ। ਮਾਲੀ, ੩, ੨ : ੨ (988)
ਦਾਸੀ—ਗੋਲੀ, ਬਾਂਦੀ, ਟਹਿਲਣ। ਗਉ, ੧, ੨ : ੧ (345)
ਦਾਤਾ—ਦਾਤਾਂ ਦੇਣ/ਬਖਸ਼ਣ ਵਾਲਾ। ਭੈਰ, ੯, ੫ : ੨ (1165)
ਦਾਨ—ਪੁੰਨ ਕਰਮ ਵਜੋਂ ਦਿੱਤੀ ਵਸਤ। ਰਾਮ, ੪, ੩ : ੧[੩] (973)
ਦਾਨਾਂ—ਜਾਨਣ ਵਾਲਾ, ਸਿਆਣਾ, ਗਿਆਨ ਵਾਨ। ਤਿਲੰ, ੨, ੩ : ੧ (727)
ਦਾਨੁ— 1. ਬਖਸ਼ਿਸ਼, ਦਾਤ। ਗੌਂਡ, ੫, ੪ : ੨ (874); ਮਲਾ, ੧, ੧* : ੨ (1292)
2. ਵੇਖੋ 'ਦਾਨ'। ਰਾਮ, ੪, ੨ : ੧; ੩ : ੧ (873)
ਦਾਨੇ—ਦਾਨ ਦੇਵੇ। ਗੌਂਡ, ੧,੨ : ੨ (873)
ਦਾਰਾ—ਇਸਤਰੀ। ਭੈਰ, ੨, ੧ : ੧ (1163)
ਦਿਸ—ਦਿਸ਼ਾ, ਪਾਸਾ, ਤਰਫ। ਭੈਰ, ੧੧, ੨ : ੨ (1166)
ਦਿਸੰਤਾ—ਨਜ਼ਰ ਆਉਂਦਾ, ਦਿਸਦਾ, ਦਿਖਾਈ ਦਿੰਦਾ। ਸੋਰ, ੧, ੨ : ੧ (657)
ਦਿਸੈ—ਦਿਸਦਾ ਹੈ। ਮਲਾ, ੧, ੧ : ੧ (1292)
ਦਿਹੰਦ—ਦੇਣ ਵਾਲਾ, ਦਾਤਾ। ਤਿਲੰ, ੨, ੨ : ੧ (727)
ਦਿਖਾਇ—ਦਿਖਾਵੇ; ਦਿਵਾਵੇ (ਭਾਵ)। ਭੈਰ, ੧੦, ੨੩ : ੨ (1166)
ਦਿਖਾਏ—ਵਿਖਾ ਦਿੱਤੇ। ਰਾਮ, ੨, ੩ : ੨ (973)
ਦਿਗ—ਦਿਸ਼ਾ, ਤਰਫਾਂ। ਮਲਾ, ੧, ੧ : ੧ (1292)
ਦਿਗਰ—ਕੋਈ ਹੋਰ, ਦੂਸਰਾ। ਤਿਲੰ, ੨, ੨ : ੨ (727)
ਦਿਨ—ਸੂਰਜ ਚੜ੍ਹਨ ਤੋਂ ਛਿਪਨ ਤੱਕ ਦਾ ਸਮਾਂ। ਆਸਾ, ੩, ੧* : ੨ (485)
ਦੀਓ—ਦਿੱਤਾ, ਬਖਸ਼ਿਆ। ਮਾਰੂ, ੧, ੩ : ੧ (1105)
ਦੀਆ—ਦਿੱਤੀ, ਦਿੱਤਾ। ਗੌਂਡ, ੫, ੪ : ੨ (874); ਮਲਾ, ੨, ੩ : ੨ (1292)
ਦੀਏ—ਦਿੱਤਾ। ਗਉ, ੧, ੨ : ੧ (345)
ਦੀਸੈ—ਦਿੱਸਦਾ, ਦਿਖਾਈ ਦਿੰਦਾ। ਕਾਨ, ੧, ੧ : ੨ (1318)
ਦੀਜੈ— 1. ਦੇਈਏ, ਦੇਵੇ। ਰਾਮ, ੪, ੧ : ੨; ੩ : ੨; ੪ : ੧ (973)
2. ਦੇਵੋ, ਬਖਸ਼ੋ। ਮਲਾ, ੧, ੧* : ੨ (1292)
ਦੀਨ—ਨਿਮਾਣਾ, ਗਰੀਬ। ਧਨਾ, ੫, ੨ : ੧ (694)
ਦੀਨਾ—ਦਿੱਤਾ। ਬਿਲਾ, ੧, ੧* : ੧ (858)
ਦੀਨੀ—ਦਿੱਤੀ। ਸਾਰ, ੧, ੨ : ੨ (1252)
ਦੀਨੁ—ਧਰਮ। ਭੈਰ, ੧੦, ੧੧ : ੨ (1166)
ਦੀਨੋ—ਦਿੱਤਾ। ਭੈਰ, ੧੦, ੫ : ੨ (1165)

ਦੀਪਕ—ਦੀਵਾ। ਸੋਰ, ੧, ੪ : ੨ (657)
ਦੀਵੜੇ—ਦੀਵੇ। ਮਲਾ, ੧, ੧ : ੨ (1292)
ਦੁਆਦਸ—(ਦੋ + ਦਸ) ਬਾਰਾਂ, ਗਿਣਤੀ ਦੀ ਇਕ ਇਕਾਈ। ਭੈਰ, ੧੧, ੭ : ੩ (1167)
ਦੁਆਰ—ਦਰਵਾਜੇ, ਬੂਹੇ। ਰਾਮ, ੧, ੩ : ੧ (972); ਮਾਰੂ, ੧, ੪ : ੨ (1105)
ਦੁਆਰਾ—ਬੂਹੇ, ਦਰਵਾਜੇ। ਧਨਾ, ੪, ੩ : ੨ (694)
ਦੁਆਰੈ—ਦਰਵਾਜੇ ਤੇ। ਮਲਾ, ੧, ੨ : ੩ (1292)
ਦੁਇ—ਦੋਵੇਂ। ਰਾਮ, ੨, ੨ : ੨ (973)
ਦੁਸਟ—ਖੋਟਾ, ਦੁਰਜਨ। ਭੈਰ, ੯, ੩ : ੧ (1165)
ਦੁਹਸਾਸਨ—ਕੌਰਵ ਰਾਜਾ, ਧ੍ਰਿਤਰਾਸਟ੍ਰ ਦਾ ਪੁੱਤਰ ਅਤੇ ਦੁਰਯੋਧਨ ਦਾ ਛੋਟਾ ਭਰਾ। ਮਾਲੀ, ੨, ੧ : ੨ (988)
ਦੁਹਾਂ—ਦੋਹਾਂ। ਗੌਂਡ, ੭, ੪ : ੨ (875)
ਦੁਹਾਈ—ਗਾਂ ਜਾਂ ਮੱਝ ਦਾ ਦੁੱਧ ਚੋਣ ਦੀ ਕ੍ਰਿਆ। ਭੈਰ, ੧੦, ੧੯ : ੨ (1166)
ਦੁਹਿ—ਵੇਖੋ 'ਦੁਹਾਈ'। ਭੈਰ, ੩, ੧ : ੨ (1163); ੧੦, ੨੦ : ੧ (1166); ਸਾਰ, ੧, ੨ : ੪ (1252)
ਦੁਖ—ਤਕਲੀਫ, ਕਲੇਸ਼, ਮੁਸੀਬਤ। ਬਿਲਾ, ੧, ੧ : ੨ (858)
ਦੁਖੁ—ਵੇਖੋ 'ਦੁਖ'। ਗੌਂਡ, ੫, ੧* : ੨ (874)
ਦੁਗਣੀ—ਦੋ ਗੁਣਾਂ, ਦੋ ਗੁਣੀ। ਸੋਰ, ੨, ੧ : ੨ (657)
ਦੁਨੀਆ—ਸੰਸਾਰ; ਸੰਸਾਰੀ ਦੌਲਤ (ਭਾਵ)। ਭੈਰ ੧੦, ੧੧ : ੨ (1166)
ਦੁਬਿਧਾ—ਮੇਰ-ਤੇਰ, ਦੁਚਿੱਤੀ। ਭੈਰ, ੭, ੩ : ੨ (1164); ਪ੍ਰਭਾ, ੧, ੩ : ੧ (1351)
ਦੁਰਜੋਧਨ—ਕੌਰਵ ਰਾਜਾ ਧ੍ਰਿਤਰਾਸਟ੍ਰ ਦਾ ਅਤੇ ਗਾਂਧਾਰੀ ਦੀ ਕੁੱਖੋਂ ਜਨਮਿਆ ਵੱਡਾ ਪੁੱਤਰ ਜੋ ਪਾਂਡਵਾਂ ਦਾ ਭਾਰੀ ਵਿਰੋਧੀ ਸੀ। ਧਨਾ, ੧, ੨ : ੧ (693)
ਦੁਰਬਾਸਾ—ਇਕ ਤਪੀ ਰਿਸ਼ੀ, ਜੋ ਅਤ੍ਰਿ ਅਤੇ ਅਨਸੂਆ ਦਾ ਪੁੱਤਰ ਸੀ। ਇਹ ਬੜੇ ਕਾਹਲੇ ਸੁਭਾਉ ਵਾਲਾ ਅਤੇ ਛੇਤੀ ਹੀ ਗੁੱਸੇ ਹੋ ਕੇ ਸਰਾਪ ਦੇ ਦਿੰਦਾ ਸੀ। ਧਨਾ, ੧, ੪ : ੧ (693)
ਦੂਜਾ—ਦੂਸਰਾ, ਹੋਰ ਕੋਈ। ਗੂਜ, ੧, ੩ : ੨ (525); ਸਾਰ, ੨, ੧ : ੨ (1252)
ਦੂਜੈ—ਦੂਜੇ, ਦੂਸਰੇ। ਗੂਜ, ੧, ੪ : ੨ (525)
ਦੂਧਹਿ—ਦੁੱਧ ਨਾਲ। ਭੈਰ, ੧੦, ੨੦ : ੧ (1166)
ਦੂਧੁ—ਦੁੱਧ; ਨਾਰੀ, ਗਾਂ, ਬਕਰੀ, ਮੱਝ ਆਦਿ ਦੇ ਥਣਾਂ ਵਿੱਚੋਂ ਨਿਕਲਿਆ ਇੱਕ ਚਿੱਟਾ ਪਦਾਰਥ, ਜੋ ਬਹੁਤ ਗੁਣਕਾਰੀ ਹੈ। ਆਸਾ, ੨,੩ : ੧; ੩ : ੨ (485); ਭੈਰ, ੩, ੧ : ੧; ੧* : ੧; ੨; ੪ : ੧ (1163)
ਦੂਰਿ—ਫਾਸਲੇ ਤੇ, ਵਿੱਥ ਤੇ। ਸੋਰ, ੧, ੩ : ੩ (657); ਧਨਾ, ੫, ੧* : ੨ (694); ਟੋਡੀ, ੧, ੧ : ੧ (718); ਭੈਰ, ੧੧, ੨ : ੩ (1166)
ਦੂਲਹ—ਖਸਮ। ਮਾਰੂ, ੧, ੧ : ੧ (1105)
ਦੇ—ਦੇਵੋ। ਗੌਂਡ, ੩, ੧* : ੨ (873)
ਦੇਉ— 1. ਦੇਵਤਾ। ਗੂਜ, ੧, ੪ : ੩ (525); ਸਾਰ, ੨, ੧ : ੧ (1252)
2. ਦੇਵਾਂ, ਦਿਆਂ। ਭੈਰ, ੧੦, ੧੮ : ੧ (1166)
3. ਪ੍ਰਭੂ (ਭਾਵ)। ਪ੍ਰਭਾ, ੩, ੨ : ੨ (1351)
ਦੇਹ—ਦੇਹੀ, ਸਰੀਰ। ਸੋਰ, ੩, ੧* : ੨ (657); ਮਾਰੂ, ੧, ੪ : ੧ (1105); ਭੈਰ, ੧੧, ੩ : ੩ (1166)
ਦੇਹਿ—1. ਦੇਵੇਂ, ਦੇਂਦਾ ਹੈ। ਗੂਜ, ੧, ੧ : ੧ (525); ਤਿਲੰ, ੨, ੨ : ੨ (727)
2. ਦੇਵੋ, ਫੜਾਉ। ਬਸੰ, ੨, ੪ : ੨[੨] (1196)
ਦੇਹੀ—1. ਸਰੀਰ, ਦੇਹ। ਧਨਾ, ੧, ੧* : ੨ (692); ਭੈਰ, ੧, ੩ : ੧ (1167)
2. ਮਰਿਆ ਹੋਇਆ ਸਰੀਰ; ਲੋਥ (ਭਾਵ); ਧਨਾ, ੧, ੨ : ੨ (693)
ਦੇਹੁ—ਦੇਵੋ, ਦਿਉ। ਸੋਰ, ੨, ੧ : ੨ (657); ਭੈਰ, ੧੦, ੨ : ੧ (1165)

ਦੇਹੁਗੇ—ਦੇਵੋਗੇ, ਦਿਉਂਗੇ। ਮਲਾ, ੨, ੨ : ੧ (1292)
ਦੇਹੁਰਾ—ਮੰਦਰ, ਦੇਵ ਪੂਜਾ ਸਥਾਨ, ਸ਼ਿਵਾਲਾ। ਗੌਂਡ, ੭, ੪ : ੩; ੪ (875); ਭੈਰ, ੬, ੩ : ੨ (1164); ੧੧, ੬ : ੨ (1167); ਸਾਰ, ੨, ੧ : ੧ (1252); ਮਲਾ, ੨, ੩ : ੨ (1292)
ਦੇਹੁਰੇ—ਮੰਦਰ; ਵੇਖੋ 'ਦੇਹੁਰਾ'। ਭੈਰ, ੬, ੧ : ੧ (1164)
ਦੇਹੁਰੈ—ਮੰਦਰ ਦੇ, ਸ਼ਿਵਾਲੇ ਦੇ। ਭੈਰ, ੬, ੨ : ੨ (1164)
ਦੇਖਉ—ਵੇਖਦਾ ਹਾਂ। ਆਸਾ, ੧, ੧ : ੧ (485); ਗੌਂਡ, ੨, ੪ : ੧ (873); ਭੈਰ, ੧੦, ੧* : ੨; ੧ : ੨ (1165)
ਦੇਖਹੁ—ਵੇਖੋ, ਵੇਖ ਲਵੋ। ਆਸਾ, ੧, ੪ : ੧ (485)
ਦੇਖਾ—ਵੇਖਦਾ ਹਾਂ। ਸੋਰ, ੧, ੧ : ੧ (656)
ਦੇਖਿ—1. ਵੇਖ ਕੇ। ਆਸਾ, ੫, ੧* : ੨ (486); ਮਾਰੂ, ੧, ੨ : ੧ (1105); ਭੈਰ, ੩, ੩ : ੨ (1163); ੮, ੧ : ੩ (1165)
2. ਦਰਸ਼ਨ ਕਰਨਾ। ਰਾਮ, ੨, ੩ : ੧ (973)
ਦੇਖਿਆ— 1. ਦਰਸ਼ਨ ਕੀਤਾ। ਗੌਂਡ, ੭, ੧* : ੧ (874)
2. ਵੇਖਿਆ। ਗੌਂਡ, ੭, ੨ : ੧ (874); ੩ : ੧ (875)
ਦੇਖੁ— 1. ਵੇਖ। ਸੋਰ, ੨, ੧* : ੨ (657)
2. ਵੇਖਦੇ। ਕਾਨ, ੧, ੨ : ੧ (1318)
ਦੇਖੈ— 1. ਵੇਖਦਾ। ਭੈਰ, ੮, ੨ : ੧ (1165)
2. ਵੇਖ ਲਵੇ। ਭੈਰ, ੧੦, ੧੮ : ੨ (1166)
ਦੇਨੁ—ਦਿੱਤਾ/ਦੱਸਿਆ। ਸੋਰ, ੨, ੧* : ੧ (657)
ਦੇਵ—ਦੇਵਤੇ। ਗੌਂਡ, ੬, ੧* : ੨ (874)
ਦੇਵਹਿ—ਦੇਂਦਾ ਹੈ। ਗੂਜ, ੧, ੨ : ੨ (525)
ਦੇਵਕੀ—ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ ਹੈ। ਮਾਲੀ, ੧, ੨ : ੧ (988)
ਦੇਵਲ—ਸ਼ਿਵਾਲਾ, ਮੰਦਰ। ਟੋਡੀ, ੩, ੨ : ੨ (718)
ਦੇਵਾ—1. ਹੇ ਦੇਵ, ਉਤਮ-ਪੁਰਸ਼। ਗਉ, ੧, ੧* : ੧ (345); ਸੋਰ, ੧, ੧* : ੧ (657)
2. ਦੇਵਤਾ। ਗੂਜ, ੧, ੪ : ੩ (525)
ਦੈਹਉ—ਦੇਵਾਂਗੀ, ਦੇਵਾਂਗਾ। ਸੋਰ, ੨, ੧ : ੨ (657); ਗੌਂਡ, ੬, ੧* : ੨ (874)
ਦੈਲਾ—ਦਿੱਤਾ। ਆਸਾ, ੫, ੨ : ੧ (486)
ਦੋਊ—ਦੋਵੇਂ। ਬਸੰ, ੧, ੧ : ੨ (1195)
ਦੋਸੁ—ਕਸੂਰ, ਗਲਤੀ। ਰਾਮ, ੪, ੪ : ੧ (973)
ਦੋਜਕਿ—ਨਰਕ। ਭੈਰ, ੧੦, ੧੧ : ੧ (1166)
ਦ੍ਰਿੜਤਾ—ਪਕੀ ਤਰ੍ਹਾਂ ਫੜਨਾ; (ਭਾਵ) ਵਸ ਵਿਚ ਕਰਨਾ। ਗੌਂਡ, ੧, ੩ : ੨ (873)
ਦ੍ਰਿੜਾਵੈ—ਪਕਾਂਉਦਾ ਹੈ; (ਭਾਵ) ਦ੍ਰਿੜ ਕਰਵਾਉਂਦਾ ਹੈ। ਭੈਰ, ੧੧, ੨ : ੧ (1166)
ਦ੍ਰੋਪਤੀ—ਰਾਜਾ ਦ੍ਰੋਪਦ ਦੀ ਪੁੱਤਰੀ ਅਤੇ ਪੰਜਾਂ ਪਾਂਡਵਾਂ ਦੀ ਪਤਨੀ। ਮਾਲੀ, ੨, ੧ : ੨ (988)
ਦ੍ਰੋਪਦ ਸੁਤ—ਰਾਜਾ ਦ੍ਰੋਪਦ ਦੀ ਪੁਤਰੀ, ਦ੍ਰੋਪਤੀ। ਗੌਂਡ, ੫, ੩ : ੩ (874)
ਦ੍ਵਾਰਿਕਾ—ਬੜੋਦਾ ਰਾਜ ਅੰਦਰ ਸਮੁੰਦਰ ਦੇ ਕਿਨਾਰੇ ਇੱਕ ਪੁਰੀ, ਜਿਸ ਦੀ ਗਿਣਤੀ ਹਿੰਦੂਆਂ ਦੀਆਂ ਸੱਤ ਪਵਿਤ੍ਰ ਪੁਰੀਆ ਵਿਚ ਕੀਤੀ ਜਾਂਦੀ ਹੈ। ਇਹ ਕਾਫੀ ਦੇਰ ਤੀਕ ਯਾਦਵਾਂ ਦੀ ਰਾਜਧਾਨੀ ਰਹੀ। ਤਿਲੰ, ੩, ੧ : ੨; ੨ : ੨ (727)

ਧਉਲੇ—ਚਿੱਟੇ। ਗੌਂਡ, ੭, ੨ : ੧ (874)
ਧਣੀ—ਮਾਲਕ; ਪ੍ਰਭੂ (ਭਾਵ)। ਭੈਰ, ੯, ੪ : ੨ (1165); ੧੦, ੧੪ : ੨ (1166); ਮਲਾ, ੧, ੪ : ੬ (1292)

ਧੰਧਾ—ਮੰਦ ਕਰਮ। ਭੈਰ, ੮, ੧ : ੨ (1165)
ਧਨ—ਦੌਲਤ, ਰੁਪਈਆ ਪੈਸਾ। ਭੈਰ, ੨, ੧ : ੧ (1163); ੭, ੨ : ੨ (1164)
ਧਨਹਿ—ਧਨ ਲਈ, ਦੌਲਤ ਲਈ। ਬਸੰ, ੧, ੨ : ੧ (1195)
ਧਨਿ—ਵਾਹ, ਸਦਕੇ, ਵਿਸਮਾਦ ਬੋਧਕ ਸ਼ਬਦ। ਮਾਲੀ, ੧, ੧* : ੧; ੧ : ੧²; ੨²; ੨ : ੧², ੩ : ੧² (988)
ਧੰਨਿ—ਚੰਗੇ ਭਾਗਾਂ ਵਾਲੇ। ਧਨਾ, ੫, ੧ : ੨ (694)
ਧੰਨਿ ਓ—ਤੂੰ ਧੰਨ ਹੈ, ਮੈਂ ਤੈਥੋਂ ਸਦਕੇ ਹਾਂ। ਮਾਲੀ, ੧, ੧* : ੧ (988)
ਧਨੀ—ਧਨਾਢ। ਤਿਲੰ, ੨, ੨ : ੧ (727)
ਧਨੁ— 1. ਧੰਨ, ਸਾਲਾਹਣ-ਜੋਗ। ਮਾਲੀ, ੨, ੧* : ੧ (988)
2. ਦੌਲਤ। ਸਾਰ, ੧, ੩ : ੪ (1252)
ਧਰਉ—ਧਰ ਦਿਆਂ, ਟੰਗ ਦਿਆਂ। ਭੈਰ, ੧੦, ੧੭ : ੨ (1166)
ਧਰਣਿ—ਧਰਤੀ, ਪ੍ਰਿਥਵੀ। ਭੈਰ, ੧੦, ੧੭ : ੧ (1166)
ਧਰਣੀ—ਧਰਤੀ, ਪ੍ਰਿਥਵੀ। ਧਨਾ, ੩, ੨ : ੧ (693)
ਧਰਤੀ—ਪ੍ਰਿਥਵੀ, ਭੂਮੀ, ਜ਼ਮੀਨ। ਸਾਰ, ੧, ੩ : ੪ (1252)
ਧਰਮ—ਸ਼ੁਭ-ਕਰਮ, ਕਰਮ-ਧਰਮ। ਗੌਂਡ, ੧, ੩ : ੧ (873)
ਧਰਮ ਰਾਇ—ਧਰਮਰਾਜ, ਜਮਰਾਜ। ਮਲਾ, ੧, ੩ : ੪ (1292)
ਧਰਮਾ—ਧਰਮ, ਸ਼੍ਰੇਸ਼ਟ ਕਰਮ। ਗੌਂਡ, ੫, ੧ : ੨ (874)
ਧਰਿ—ਰੱਖ ਕੇ। ਧਨਾ, ੧, ੧ : ੨ (692)
ਧਰਿਓ— 1. ਰੱਖਿਆ, ਧਰਿਆ; ਝੁੱਲਦਾ (ਭਾਵ)। ਮਾਰੂ, ੧, ੧ : ੨ (1105)
2. ਧਾਰਿਆ, ਬਣਾਇਆ। ਮਾਰੂ, ੧, ੪ : ੧ (1105)
ਧਰੀ—ਰੱਖੀ, ਰੱਖ ਦਿੱਤੀ। ਭੈਰ, ੩, ੨ : ੨ (1163); ੧੦, ੨੦ : ੨ (1166)
ਧਰੀਐ—ਧਰਦੇ/ਰੱਖਦੇ ਹਨ। ਗੂਜ, ੧, ੪ : ੨ (525)
ਧਰੇ—ਲੈ ਕੇ, ਫੜ ਕੇ। ਮਾਲੀ, ੨, ੧ : ੧ (988)
ਧਰੈ— 1. ਧਾਰਨ ਕਰਦਾ, ਰੱਖਦਾ। ਭੈਰ, ੯, ੧* : ੨ (1165)
2. ਧਰਤੀ ਵਿਚ। ਸਾਰ, ੧, ੩ : ੨ (1252)
ਧਾਗਾ—ਤਾਗਾ। ਆਸਾ, ੩, ੪ : ੧ (485)
ਧਾਵੈ—ਦੌੜਦਾ/ਭੱਜਦਾ ਹੈ। ਗੌਂਡ, ੬, ੧ : ੧ (874); ਭੈਰ, ੧੧, ੨ : ੨ (1166)
ਧਿਆਇ—ਸਿਮਰ ਕੇ। ਭੈਰ, ੧, ੧* : ੨ (1163)
ਧਿਆਇਓ—ਧਿਆਇਆ, ਸਿਮਰਿਆ। ਧਨਾ, ੫, ੧ : ੨ (694)
ਧਿਆਨੁ—ਸੁਰਤਿ, ਸੁਰਤੀ, ਚਿਤਿ ਦੀ ਬਿਰਤੀ। ਆਸਾ, ੪, ੧ : ੨; ੧* : ੧ (485); ਗੌਂਡ, ੨, ੧ : ੨ (873)
ਧਿਆਵਉ—ਧਿਆਉ, ਚਿੰਤਨ ਕਰੋ। ਆਸਾ, ੩, ੩ : ੨ (485)
ਧਿਆਵਹ—ਧਿਆਉਂਦੇ, ਚਿੰਤਨ ਕਰਦੇ। ਭੈਰ, ੯, ੫ : ੨ (1165)
ਧਿਆਵੈ—ਚਿੰਤਨ ਕਰਦਾ, ਧਿਆਉਂਦਾ। ਗੌਂਡ, ੨, ੪ : ੨ (873); ੬, ੨ : ੧ (874)
ਧੀਰਜੁ—ਚਿੱਤ ਦਾ ਟਿਕਾਉ। ਸੋਰ, ੧, ੧ : ੨ (657)
ਧੁਨਿ—ਸੁਰ। ਮਾਲੀ, ੧, ੧* : ੨ (988)
ਧੂਅ—ਧ੍ਰੂ ਭਗਤ, ਇਕ ਭਗਤ। ਗੌਂਡ, ੩, ੨ : ੧ (873)
ਧੂਰਿ—ਧੂੜ, ਰਜ, ਧੂਲਿ। ਧਨਾ, ੫, ੧* : ੧ (694)
ਧੂੜਿ—ਮਿਟੀ। ਸਾਰ, ੧, ੩ : ੪ (1259)
ਧੂੜਿ ਮਣੀ—ਧੂੜ ਨਾਲ ਭਰੀ ਹੋਈ, ਜਿਸ ਵਿਚ ਧੂੜ ਪ੍ਰਧਾਨ ਹੈ। ਬਸੰ, ੩, ੧ : ੧ (1196)

ਧੋਬੀ—ਕਪੜੇ ਧੋਣ ਵਾਲਾ; (ਭਾਵ) ਅੰਤਹਕਰਣ ਦੀ ਮੈਲ ਦੂਰ ਕਰਨ ਵਾਲਾ (ਗੁਰੂ)। ਬਸੰ, ੩, ੨ : ੧ (1196)

ਧੋਵਨ—ਧੋਣ, ਮੈਲ ਦੂਰ ਕਰਨ। ਬਸੰ, ੩, ੧* : ੨ (1196)

ਧੋਵੈ—ਧੋਂਦਾ ਹੈ, ਪਵਿੱਤਰ ਕਰਦਾ ਹੈ। ਬਸੰ, ੩, ੨ : ੧ (1196)

ਧ੍ਰੂ— 1. ਇਕ ਅਟਲ (ਸਥਿਰ) ਤਾਰਾ। ਸੋਰ, ੨, ੪ : ੧ (657),
2. ਇਕ ਭਗਤ। ਮਲਾ, ੧, ੫ : ੧ (1292)

ਧ੍ਰੂਅ—ਧ੍ਰੂ ਤਾਰਾ। ਮਾਰੂ, ੧, ੩ : ੨ (1105)

ਨ—ਨਾ, ਨਹੀ। ਗਉ, ੧, ੧* : ੨ (345); ਆਸਾ, ੧, ੨ : ੧; ੨; ੩, ੨ : ੨ (485); ੫, ੧ : ੧ (486); ਗੂਜ, ੧, ੧* : ੨; ੩ : ੨; ੨, ੧ : ੧; ੨; ੨ : ੧; ੨ (525); ਸੋਰ, ੨, ੧* : ੧; ੩ : ੧; ੨ (657); ਧਨਾ, ੨, ੧* : ੧; ੪, ੨ : ੩ (693); ਟੋਡੀ, ੨, ੨ : ੨ (718); ਗੌਂਡ, ੧, ੧* : ੧; ੨, ੧ : ੨; ੧* : ੨; ੩, ੧* : ੨ (873); ੭, ੪ : ੪ (875); ਰਾਮ, ੨, ੧ : ੧ (972); ੩ : ੧²; ੪ : ੧; ੩, ੧ : ੧³, ੧* : ੧, ੨ : ੧²; ੨²; ੪, ੧ : ੨; ੧* : ੧; ੨ : ੨; ੩ : ੨; ੪ : ੧² (973); ਮਾਰੂ, ੧, ੧* : ੧; ੩ : ੨ (1105); ਭੈਰ, ੧, ੧ : ੨; ੩ : ੨; ੨, ੧* : ੧; ੨ (1163); ੪, ੨ : ੧; ੫, ੧ : ੧; ੧* : ੨; ੨ : ੨; ੩ : ੨; ੭, ੩ : ੩ (1164); ੯, ੨ : ੧; ੧੦, ੩ : ੨; ੪ : ੧; ੬ : ੨; ੭ : ੧² (1165); ੧੪ : ੨; ੨੬ : ੧; ੧੧, ੨ : ੨; ੪ (1166); ੯ : ੪ (1167); ਬਸੰ, ੧, ੧ : ੨; ੧* : ੧; ੨ : ੨ (1195); ੨, ੨ : ੧; ੨; ੪ : ੧ (1196); ਸਾਰ, ੨, ੧* : ੧ (1252); ੩, ੧ : ੧; ੨ (1253); ਮਲਾ, ੨, ੧* : ੧²; ੨; ੨: ੧ (1292); ਕਾਨ, ੧, ੧ : ੧; ੨ (1318); ਪ੍ਰਭਾ, ੨, ੧ : ੧; ੩, ੧* : ੧ (1351)

ਨਉ—ਨੌਂ (੯)। ਮਾਰੂ, ੧, ੩ : ੨ (1105)

ਨਈਆ—(ਨਾਇਕ) ਮਾਲਕ; ਪ੍ਰਮਾਤਮਾ (ਭਾਵ)। ਧਨਾ, ੪, ੨ : ੨ (693)

ਨਹ—ਨਾ, ਨਾਂਹ ਵਾਚਕ। ਧਨਾ, ੨, ੩ : ੧ (693)

ਨਹੀ—ਨਾਂਹ ਵਾਚਕ, ਨਾ, ਨਹੀਂ। ਆਸਾ, ੧, ੧* : ੧; ੨, ੪ : ੧; ੪, ੧ : ੧ (485); ਤਿਲੰ, ੨, ੨ : ੨ (727); ਗੌਂਡ, ੫, ੧* : ੨ (874); ਰਾਮ, ੩, ੧ : ੨² (973); ਭੈਰ, ੯, ੧ : ੨; ੨ : ੨ (1165); ੧੧, ੬ : ੧; ੯ : ੩ (1167); ਸਾਰ, ੧, ੧ : ੨; ੩ : ੩; ੪ : ੨ (1252)

ਨਖ—ਨਹੁੰ, ਨਾਖੁਨ। ਮਲਾ, ੧, ੪ : ੩ (1292)

ਨਖਹ—ਨਹੁੰਆਂ ਨਾਲ। ਭੈਰ, ੯, ੫ : ੧ (1165)

ਨਗਰੀ—ਨਗਰ/ਸ਼ਹਿਰ ਵਿਚ। ਤਿਲੰ, ੩, ੧ : ੨; ੨ : ੨ (727)

ਨਚਾਵੈ—ਨਚਾਉਂਦਾ ਹੈ। ਭੈਰ, ੫, ੨ : ੧ (1164)

ਨਦਰਿ—ਨਜ਼ਰ। ਗੂਜ, ੧, ੩ : ੨ (525)

ਨੰਦੂ—ਪੁੱਤਰ। ਰਾਮ, ੪, ੪ : ੨ (973)

ਨਮਸਤੇ—ਨਮਸਕਾਰ ਹੈ। ਗੌਂਡ, ੫, ੧* : ੧ (874)

ਨਮਹ—ਵੇਖੋ 'ਨਮਸਤੇ'। ਗੌਂਡ, ੫, ੧* : ੧ (874)

ਨਰ—ਪੁਰਸ਼, ਮਰਦ, ਮਨੁੱਖ। ਧਨਾ, ੧, ੧* : ੨ (692); ੫, ੧* : ੨ (694); ਗੌਂਡ, ੩, ੧ : ੧; ੨ (873); ੬, ੩ : ੨ (874); ਭੈਰ, ੯, ੫ : ੧ (1165)

ਨਰਸਿੰਘ—(ਨਰ—ਮਨੁੱਖ, ਸਿੰਘ—ਸ਼ੇਰ) ਅੱਧਾ ਮਨੁੱਖ ਅੱਧਾ ਸ਼ੇਰ; ਵਿਸਨੂੰ ਦਾ ਚੌਥਾ ਸਰੂਪ ਜਿਸ ਦਾ ਅੱਧਾ ਸਰੀਰ ਮਨੁੱਖ ਦਾ ਅਤੇ ਅੱਧਾ ਸ਼ੇਰ ਦਾ ਹੈ। ਮਾਰੂ, ੧, ੪ : ੧ (1105)

ਨਰਹ—ਨਰਾਂ/ਮਨੁਖਾਂ ਦਾ। ਤਿਲੰ, ੩, ੪ : ੧ (727)

ਨਰਹਰਿ—ਨਰਸਿੰਘ; ਹਰੀ (ਭਾਵ)। ਭੈਰ, ੯, ੫ : ੨ (1105)

ਨਰਹਰੀ—ਨਰਸਿੰਘ; ਹਰੀ (ਭਾਵ)। ਭੈਰ, ੨, ੧ : ੨ (1165); ਮਲਾ, ੧, ੧ : ੩ (1292)

ਨਰਾ—ਮਨੁੱਖ। ਭੈਰ, ੨, ੨ : ੨ (1163)
ਨਰਾਇਣ—ਪ੍ਰਭੂ, ਪਰਮਾਤਮਾ। ਭੈਰ, ੭, ੧ : ੪ (1164)
ਨਰਾਇਨੁ—ਵੇਖੋ 'ਨਰਾਇਣ'। ਭੈਰ, ੩, ੩ : ੨ (1163)
ਨਰਿੰਦ—ਰਾਜਾ। ਤਿਲੰ, ੩, ੪ : ੧ (727)
ਨਰੁ—ਮਨੁੱਖ, ਮਰਦ, ਪੁਰਸ਼। ਆਸਾ, ੪, ੨ : ੧ (485); ਗੌਂਡ, ੬, ੨ : ੧ (874); ਭੈਰ, ੪, ੪ : ੧; ੭, ੨ : ੨ (1164)
ਨਾ—ਨਹੀ। ਭੈਰ, ੨, ੩ : ੨ (1163)
ਨਾਉ—ਨਾਮ, ਨਾਂ। ਤਿਲੰ, ੩, ੧* : ੩ (727)
ਨਾਇ—ਨਾਮ ਵਿਚ। ਭੈਰ, ੧, ੧* : ੧ (1163); ੭, ੩ : ੪ (1164)
ਨਾਇਆ—ਇਸ਼ਨਾਨ ਕਰਿਆ। ਭੈਰ, ੧੧, ੭ : ੧ (1167)
ਨਾਹਿ—ਨਹੀਂ। ਭੈਰ, ੮, ੧* : ੨ (1165)
ਨਾਹੀ—ਨਹੀਂ। ਆਸਾ, ੪, ੧* : ੨ (485); ਸੋਰ, ੧, ੩ : ੩ (657); ਭੈਰ, ੩, ੧* : ੩ (1163); ੧੦, ੨੮ : ੨ (1166)
ਨਾਕਹਿ—ਨੱਕ ਤੋਂ। ਭੈਰ, ੨, ੩ : ੧ (1163)
ਨਾਚੰਤੀ—ਨੱਚ ਰਹੀ/ਰਹੀਆਂ। ਧਨਾ, ੪, ੧ : ੩; ੨ : ੧ (693)
ਨਾਚਨਾ—ਨੱਚਣ ਵਾਲੀ; (ਭਾਵ) ਸ੍ਰਿਸ਼ਟੀ। ਧਨਾ, ੪, ੧ : ੩ (693)
ਨਾਚੈ—ਨੱਚ ਰਿਹਾ ਹੈ, ਨੱਚਦਾ ਹੈ। ਧਨਾ, ੪, ੧* : ੪ (693); ਸਾਰ, ੨, ੨ : ੧ (1252)
ਨਾਤੁਰ—ਨਹੀਂ ਤਾਂ। ਭੈਰ, ੧੦, ੨ : ੨ (1165)
ਨਾਦ—ਆਵਾਜ਼ (ਇਥੇ ਘੰਡੇਹੇੜੇ ਦੀ ਆਵਾਜ਼)। ਗੌਂਡ, ੨, ੧ : ੧ (873)
ਨਾਦਿ—ਨਾਦ ਵਿਚ, ਧੁਨੀ ਵਿਚ; (ਭਾਵ) ਪ੍ਰਭੂ ਵਿੱਚ। ਸੋਰ, ੧, ੧* : ੧ (657)
ਨਾਦੁ—ਵੇਖੋ 'ਨਾਦ'। ਧਨਾ, ੩, ੧ : ੨ (693)
ਨਾਨਾ—ਕਈ ਕਿਸਮਾਂ ਦੇ। ਮਾਲੀ, ੩, ੧ : ੧ (988); ਪ੍ਰਭਾ, ੧, ੨ : ੨ (1350)
ਨਾਮ—ਜਿਸ ਦਾ ਅਭਿਆਸ/ਜਾਪ ਕੀਤਾ ਜਾਵੇ। ਆਸਾ, ੩, ੨ : ੨ (485); ਬਿਲਾ, ੧, ੧* : ੨ (858); ਗੌਂਡ, ੩, ੨ : ੨ (873); ੬, ੫ : ੧ (874); ਰਾਮ, ੪, ੧ : ੨; ੨ : ੨; ੩ : ੨ (973)
ਨਾਮਦੇਉ—ਮਹਾਰਸ਼ਟਰ ਦੇ ਇੱਕ ਉੱਘੇ ਭਗਤ ਜਿਨ੍ਹਾਂ ਦਾ ਜਨਮ ਸੰਨ ੧੨੭੦ ਵਿਚ ਜਿਲਾ ਸਤਾਰਾ ਦੇ ਨਰਸੀ ਵਾਮਨੀ ਪਿੰਡ ਵਿਚ ਹੋਇਆ। ਕਾਫੀ ਦੇਰ ਤੱਕ ਪੰਡਰਪੁਰ ਰਹੇ। ਇਨ੍ਹਾਂ ਦਾ ਦਿਹਾਂਤ ੧੩੫੦ ਸੰਨ ਵਿਚ ਹੋਇਆ। ਇਹ ਛੀਂਬੇ ਦਾ ਕੰਮ ਕਰਦੇ ਸਨ। ਇਨ੍ਹਾਂ ਦੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਅਠਾਰਾਂ (੧੮) ਰਾਗਾਂ ਵਿਚ ਇਕਾਹਟ (੬੧) ਸ਼ਬਦ ਦਰਜ ਹਨ। ਆਸਾ, ੧, ੪ : ੧ (485); ਗੂਜ, ੧, ੪ : ੪ (525); ਧਨਾ, ੧, ੪ : ੨; ੨, ੪ : ੨ (693); ਟੋਡੀ, ੧, ੨ : ੨; ੨, ੨ : ੧ (718); ਗੌਂਡ, ੪, ੩ : ੧ (874); ਰਾਮ, ੧, ੪ : ੧ (972); ਮਾਲੀ, ੨, ੨ : ੨ (988); ਭੈਰ, ੧, ੪ : ੧; ੨, ੩ : ੧ (1163); ੫, ੪ : ੧; ੭, ੪ : ੩ (1164); ੮, ੪ : ੩; ੯, ੫ : ੨ (1165); ੧੦, ੨੫ : ੧ (1166); ੧੧, ੯ : ੪ (1167); ਬਸੰ, ੩, ੩ : ੧ (1196); ਸਾਰ, ੧, ੪ : ੩; ੨, ੨ : ੨ (1252); ਮਲਾ, ੧, ੫ : ੪ (1292); ਪ੍ਰਭਾ, ੩, ੪ : ੧ (1351)
ਨਾਮਦੇਇ—ਨਾਮਦੇਉ ਨੇ, ਵੇਖੋ 'ਨਾਮਦੇਉ'। ਬਿਲਾ, ੧, ੨ : ੧ (858)
ਨਾਮਦੇਵ—ਵੇਖੋ 'ਨਾਮਦੇਉ'। ਟੋਡੀ, ੨, ੧ : ੧ (718); ਭੈਰ, ੧੦, ੧੬ : ੨ (1166); ਸਾਰ, ੩, ੨ : ੨ (1253)
ਨਾਮਾ— 1. ਵੇਖੋ 'ਨਾਮਦੇਉ'। ਆਸਾ, ੨, ੪ : ੨ (485); ੫, ੨ : ੨ (486); ਸੋਰ, ੧, ੪ : ੪; ੨, ੧ : ੧ (657); ਧਨਾ, ੪, ੩ : ੫; ੫, ੨ : ੨ (694); ਗੌਂਡ, ੧, ੪ : ੪; ੨, ੪ : ੨ (873); ੪, ੧* : ੨ (ਦੂਜਾ); ੫ : ੨ (ਦੂਜਾ); ੫, ੪ : ੩; ੬, ੫ : ੨ (874); ਰਾਮ, ੨, ੪ : ੨; ੩, ੩ : ੨;

੪, ੪ : ੨ (973); ਮਾਲੀ, ੩, ੨ : ੨ (988); ਮਾਰੂ, ੧,੪ : ੨ (1105); ਭੈਰ, ੬, ੧ : ੨; ੩ : ੧ (1164); ੧੦, ੧ : ੧; ੧* : ੧; ੮ : ੨ (1165); ੧੨ : ੨; ੧੩ : ੨; ੧੯ : ੧; ੨੩ : ੧ (1166); ਬਸੰ, ੧, ੩ : ੨; ੨, ੪ : ੧ (1196); ਪ੍ਰਭਾ, ੧, ੪ : ੨; ੨, ੩ : ੨ (1351)

2. ਨਾਮ ਦੀ, ਨਾਮ ਤੋਂ, ਨਾਮ ਨਾਲ, ਵੇਖੋ 'ਨਾਮ'। ਗੌਂਡ, ੧, ੧* : ੧ (873); ੪, ੧* : ੨ (ਪਹਿਲਾ); ੫ : ੨ (ਪਹਿਲਾ); ਰਾਮ, ੧, ੧* : ੧ (972); ਭੈਰ, ੯, ੧* : ੧ (1165)

ਨਾਮੁ— 1. ਨਾਂ, ਨਾਉ। ਆਸਾ, ੩, ੧* : ੨ (485); ਧਨਾ, ੨, ੩ : ੨; ੩, ੧* : ੧; ੫ : ੨ (693); ਮਾਰੂ, ੧, ੧* : ੨ (1105); ਭੈਰ, ੧੧, ੩ : ੪ (1166)

2. ਜਿਸ ਦਾ ਸਿਮਰਨ ਕੀਤਾ ਜਾਵੇ (ਭਾਵ) ਪ੍ਰਭੂ, ਵੇਖੋ 'ਨਾਮ'। ਟੋਡੀ, ੨, ੧* : ੧ (718); ਤਿਲੰ, ੨, ੧* : ੧; ੨ (727); ਗੌਂਡ, ੫, ੧ : ੨ (874); ਰਾਮ, ੪, ੧* : ੨ (973); ਭੈਰ, ੧, ੨ : ੨ (1163); ੫, ੪ : ੧ (1164); ੧੧, ੨ : ੧ (1166); ਬਸੰ, ੧, ੨ : ੨ (1195)

ਨਾਮੇ—ਵੇਖੋ 'ਨਾਮਦੇਉ'। ਗਉ, ੧, ੨ : ੨ (345); ਆਸਾ, ੩, ੪ : ੨; ੪, ੩ : ੧ (485); ਗੂਜ, ੨, ੩ : ੨ (525); ਸੋਰ, ੨, ੪ : ੨ (657); ਧਨਾ, ੩, ੫ : ੨ (693); ਟੋਡੀ, ੩, ੪ : ੨ (718); ਤਿਲੰ, ੨, ੩ : ੨; ੩, ੪ : ੨ (727); ਗੌਂਡ, ੩, ੨ : ੨ (873); ੪, ੪ : ੨; ੭, ੧* : ੧ (874); ੪ : ੪ (875); ਮਾਲੀ, ੧, ੪ : ੨ (988); ਭੈਰ, ੩, ੩ : ੨ (1163); ੪ : ੨; ੪, ੪ : ੨; ੭, ੧ : ੪; ੧* : ੧; ੨ : ੪; ੩ : ੪ (1164); ੧੦, ੬ : ੧ (1165); ੧੦ : ੨; ੨੫ : ੨; ੨੭ : ੧; ੨੮ : ੨ (1166); ੧, ੪ : ੨ (1167); ਮਲਾ, ੨, ੩ : ੨ (1292); ਕਾਨ, ੧, ੨ : ੨ (1318)

ਨਾਮੈ— 1. ਨਾਮਦੇਉ ਨੇ, ਵੇਖੋ 'ਨਾਮਦੇਉ'। ਸੋਰ, ੩, ੩ : ੪ (657); ਭੈਰ, ੩, ੧ : ੨; ੨ : ੨ (1163)

2. ਨਾਮ ਦੇ ਨਾਲ, 'ਵੇਖੋ ਨਾਮ'। ਭੈਰ, ੧, ੩ : ੨ (1163)

ਨਾਰਦੁ—ਇੱਕ ਰਿਸ਼ੀ ਜੋ ਕਨ੍ਹ ਵੰਸ਼ ਵਿੱਚੋਂ ਸੀ। ਇਸ ਨੂੰ ਹਰੀ ਨਾਮ ਦੇ ਜਾਪ ਨਾਲ ਸਥਿਰਤਾ ਮਿਲੀ। ਗੌਂਡ, ੩, ੨ : ੧ (873); ਮਲਾ, ੧, ੫ : ੧ (1292)

ਨਾਰਾਇਣ—ਪ੍ਰਭੂ, ਹਰੀ, ਪ੍ਰਮਾਤਮਾ। ਭੈਰ, ੭, ੧* : ੧ (1164)

ਨਾਰਾਇਣਾ—1. ਹੇ ਪ੍ਰਭੂ, ਹੇ ਪ੍ਰਮਾਤਮਾ। ਭੈਰ, ੧, ੪ : ੨ (1163)

2. ਪ੍ਰਭੂ ਦਾ, ਹਰੀ ਦਾ। ਭੈਰ, ੨, ੧* : ੧ (1163)

ਨਾਰਾਇਣੁ—ਪ੍ਰਭੂ, ਹਰੀ, ਵਾਹਿਗੁਰੂ। ਬਸੰ, ੧, ੩ : ੨ (1166)

ਨਾਰਾਇਨ—ਨਾਰਾਇਣ। ਭੈਰ, ੧੦, ੨੮ : ੨ (1166)

ਨਾਰਾਇਨਾ—ਨਾਰਾਇਣ। ਮਾਲੀ, ੧, ੩ : ੨ (988)

ਨਾਰਾਇਨੁ—ਨਾਰਾਇਣ। ਗੌਂਡ, ੪, ੩ : ੧ (874)

ਨਾਰਿ— 1. ਇਸਤਰੀ, ਔਰਤ। ਗੌਂਡ, ੬, ੩ : ੨ (874)

2. ਪਤਨੀ (ਭਾਵ)। ਮਾਲੀ, ੨, ੨ : ੧ (988); ਭੈਰ, ੮, ੧ : ੧ (1164)

ਨਾਰੀ— 1. ਇਸਤਰੀ, ਔਰਤ। ਗੌਂਡ, ੨, ੩ : ੧ (873); ੪, ੪ : ੧ (874); ਭੈਰ, ੭, ੨ : ੧ (1164); ੮, ੧ : ੨ (1165)

2. ਪਤਨੀ (ਭਾਵ)। ਰਾਮ, ੪, ੩ : ੧ (973)

ਨਾਵਉ—ਨਾਂ, ਨਾਮ। ਧਨਾ, ੨, ੧ : ੧ (693)

ਨਿਸਤਰੀ—ਤਰ ਗਈ; ਮੁਕਤ ਹੋਈ (ਭਾਵ)। ਗੌਂਡ, ੫, ੩ : ੪ (874)

ਨਿਸਤਾਰੈ—ਪਾਰ ਲੰਘਾਉਂਦਾ ਹੈ, ਮੁਕਤ ਕਰਦਾ ਹੈ। ਭੈਰ, ੫, ੪ : ੧ (1164)

ਨਿਸਿ—ਰਾਤ ਵੇਲੇ। ਧਨਾ, ੩, ੧ : ੨ (693)

ਨਿਹਕਾਮਾ—ਨਿਸ਼ਕਾਮ, ਕਾਮਨਾ ਰਹਿਤ, ਬਿਨਾਂ ਇੱਛਾ। ਮਾਲੀ, ੩, ੨ : ੨ (988)

ਨਿਹਾਲੇ—ਤੱਕਦੀ ਹੈ, ਗਹੁ ਨਾਲ ਜਾਚਦੀ ਹੈ। ਭੈਰ, ੮, ੩ : ੩ (1165)

ਨਿਕਸਾਈ—ਕੱਢ ਦਿਤੀ। ਭੈਰ, ੧੧, ੬ : ੪ (1167)

ਨਿਕਟ ਵਰਤੀ—ਨੇੜੇ ਰਹਿਣ ਵਾਲਾ, ਮੁਸਾਹਿਬ, ਨਿੱਜ ਦਾ ਸੇਵਕ। ਮਲਾ, ੧, ੫ : ੧ (1292)
ਨਿਕਟਿ—ਨੇੜੇ, ਕੋਲ, ਪਾਸ। ਭੈਰ, ੨, ੧ : ੨ (1163)
ਨਿਜ—ਆਪਣਾ, ਆਪਣੀ। ਸੋਰ, ੧, ੩ : ੪; ੩, ੨ : ੩ (657); ਗੌਂਡ, ੩, ੨ : ੨ (873); ਸਾਰ, ੩, ੧* : ੧ (1252)
ਨਿਤ—ਸਦਾ, ਹਮੇਸ਼ਾ। ਗੌਂਡ, ੨, ੪ : ੨ (873); ਰਾਮ, ੪, ੧* : ੨; ੩ : ੧ (973)
ਨਿਤਹਿ—ਹਮੇਸ਼ਾ, ਸਦਾ। ਰਾਮ, ੪, ੧* : ੨; ੩ : ੧ (973)
ਨਿੰਦਉ—ਨਿੰਦਾ ਕਰੋ। ਭੈਰ, ੪, ੧* : ੧[੩] (1164)
ਨਿੰਦਕ—ਨਿੰਦਾ ਕਰਨ ਵਾਲਾ, ਗੁਣਾਂ ਨੂੰ ਦੋਸ਼ ਕਹਿਣ ਵਾਲਾ। ਭੈਰ, ੧੦, ੨੮ : ੧ (1166)
ਨਿੰਦਾ—ਦੋਸ਼ ਥਾਪਣ ਦੀ ਕਿਰਿਆ; (ਭਾਵ) ਬੁਰਾਈ, ਚੁਗਲੀ। ਭੈਰ, ੪, ੪ : ੧ (1164); ੧੧, ੫ : ੨ (1166)
ਨਿਧਿ—ਨਿਧੀਆਂ, ਖ਼ਜ਼ਾਨੇ; (ਭਾਵ) ਕੁਬੇਰ ਦੇ ਨੌ ਰਤਨ, ਨੌ ਖਜ਼ਾਨੇ। ਮਾਰੂ, ੧, ੩ : ੨ (1105)
ਨਿਮਖ—ਅੱਖ ਫਰਕਣ ਦਾ ਸਮਾਂ, ਸਮੇਂ ਦੀ ਇਕ ਇਕਾਈ, ਬਹੁਤ ਥੋੜ੍ਹਾ ਸਮਾਂ। ਗੌਂਡ, ੩, ੧ : ੧ (873); ਸਾਰ, ੩, ੧* : ੨ (1252)
ਨਿਰੰਕਾਰ—ਆਕਾਰ-ਸ਼ਕਲ ਰਹਿਤ, ਪ੍ਰਭੂ ਪ੍ਰਮਾਤਮਾ। ਰਾਮ, ੨, ੧ : ੨ (973); ਭੈਰ, ੧, ੩ : ੨ (1167)
ਨਿਰਖਿਓ—ਵੇਖਿਆ। ਗੂਜ, ੨, ੨ : ੧ (525)
ਨਿਰੰਜਨ—ਮਾਇਆ ਤੋਂ ਬੇਲਾਗ, ਜਿਸ ਉੱਤੇ ਮਾਇਆ ਦਾ ਪ੍ਰਭਾਵ ਨਹੀ। ਮਲਾ, ੧, ੧* : ੧ (1292)
ਨਿਰੰਤਰਿ—ਇਕ-ਰਸ, ਲਗਾਤਾਰ। ਆਸਾ, ੧, ੪ : ੨ (485); ਪ੍ਰਭਾ, ੨, ੧ : ੨ (1351)
ਨਿਰਬਾਣ ਪਦੁ—ਮੋਖ ਪਦੁ, ਵਾਸ਼ਨਾ-ਰਹਿਤ ਅਵਸਥਾ। ਰਾਮ, ੪, ੪ : ੧ (973); ਭੈਰ, ੧, ੨ : ੨ (1163)
ਨਿਰਭਉ—ਨਿਡਰ, ਡਰ ਰਹਿਤ, ਬੇਖ਼ੌਫ਼। ਮਾਰੂ, ੧, ੨ : ੨ (1105); ਪ੍ਰਭਾ, ੧, ੩ : ੨ (1351)
ਨਿਰਭੈ—ਨਿਡਰ, ਡਰ ਰਹਿਤ। ਸਾਰ, ੧, ੪ : ੪ (1252)
ਨਿਰਮਲ— 1. ਸਾਫ, ਸਵੱਛ। ਗੌਂਡ, ੪, ੫ : ੧ (874)
2. ਪਵਿੱਤਰ। ਰਾਮ, ੪, ੪ : ੧ (973)
ਨਿਰਮਾਇਲੁ—ਦੇਵਤਿਆ ਦੀ ਭੇਟ, ਅਰਪਣ। ਰਾਮ, ੪, ੩ : ੨ (973)
ਨਿਰਵਾ—ਨੇੜੇ। ਟੋਡੀ, ੧, ੧ : ੧ (718)
ਨਿਵਾਜ—ਨਮਾਜ਼। ਭੈਰ, ੧, ੩ : ੧ (1167)
ਨਿਵਾਰਣਾ—ਬਚਾਉਣਾ। ਧਨਾ, ੪, ੩ : ੭ (694)
ਨੀਸਣਿ—ਨਿਸ਼ਾਨੀਆਂ। ਮਲਾ, ੧, ੫ : ੫ (1292)
ਨੀਸਾਨੁ—ਨਗਾਰਾ। ਭੈਰ, ੪, ੩ : ੨ (1164)
ਨੀਕੀ—ਸੋਹਣੀ, ਚੰਗੀ, ਪਿਆਰੀ। ਤਿਲੰ, ੩, ੧* : ੩ (727)
ਨੀਝਰ—ਝੀਲ, ਚਸ਼ਮਾ, ਪਹਾੜੀ ਨਦੀ; (ਭਾਵ) ਇਕ-ਰਸ। ਬਸੰ, ੨, ੧ : ੧ (1196)
ਨੀਰੁ—ਪਾਣੀ। ਧਨਾ, ੩, ੧ : ੧; ੪ : ੨ (693)
ਨੀਵ—ਨੀਂਹ, ਨਿਉਂ। ਧਨਾ, ੧, ੧ : ੧ (692)
ਨੇਜੈ—ਇਕ ਰਿਸ਼ੀ। ਮਲਾ, ੧, ੫ : ੧ (1292)
ਨੇਰੈ—ਨੇੜੇ, ਪਾਸ। ਸੋਰ, ੧, ੩ : ੩ (657)
ਨੈਕੁ—ਰਤਾ ਕੁ, ਥੋੜ੍ਹਾ (ਸ਼ਬਦਾਰਥ ਅਤੇ ਮਹਾਨਕੋਸ਼); ਸਦਾ, ਹਮੇਸ਼ਾ (ਦਰਪਣ)। ਗੌਂਡ, ੩, ੨ : ੧ (873)
ਨੈਨਹੁ—ਨੈਣਾਂ, ਅੱਖਾਂ। ਗੌਂਡ, ੫, ੨ : ੪ (874)
ਨੈਵੇਦੁ—ਮੂਰਤੀ ਅੱਗੇ ਖਾਣ ਵਾਲੇ ਪਦਾਰਥਾਂ ਦੀ ਭੇਟ। ਆਸਾ, ੨, ੩ : ੧ (485)
ਨ੍ਾਉਗੋ—ਇਸ਼ਨਾਨ ਕਰਾਂਗਾ। ਰਾਮ, ੨, ੩ : ੨ (973)
ਨ੍ਾਈਐ—ਇਸ਼ਨਾਨ ਕਰੀਏ। ਰਾਮ, ੪, ੨ : ੧ (973)

ਪਉਢੀਅਲੇ—ਪਾਉਂਦੀ ਹੈ। ਰਾਮ, ੧, ੪ : ੧ (972)
ਪਉਨੈ—ਪਵਨ ਨੂੰ, ਹਵਾ ਨੂੰ; ਚੰਚਲ ਮਨ ਨੂੰ (ਭਾਵ)। ਰਾਮ, ੨, ੨ : ੧ (973)
ਪਸੁ—ਪਸ਼ੂ। ਭੈਰ, ੨, ੨ : ੨ (1163)
ਪਸੂਆਰਾ—ਜੀਵ ਮਾਰਨ ਵਾਲਾ। ਗੌਂਡ, ੨, ੨ : ੧ (873)
ਪਹਰ—ਦਿਨ ਰਾਤ ਦਾ ਅੱਠਵਾਂ ਭਾਗ, ਤਿੰਨ ਘੰਟੇ ਦਾ ਸਮਾਂ, ਸਮੇਂ ਦੀ ਇਕ ਇਕਾਈ। ਆਸਾ, ੩, ੩ : ੨ (485)
ਪਹਿ— 1. ਪਾਸੋਂ, ਕੋਲੋਂ। ਸੋਰ, ੨, ੧ : ੧ (657)
2. ਨਾਲੋਂ। ਸੋਰ. ੨, ੧ : ੨ (657)
3. ਪਾਸ, ਕੋਲ। ਭੈਰ, ੧੦, ੨੫ : ੨ (1166); ੧, ੪ : ੧ (1167)
ਪਹਿਰਿ—ਪਹਿਨ ਕੇ, ਪਾ ਕੇ। ਭੈਰ, ੮, ੩ : ੨ (1165)
ਪਹਿਲ—ਪਹਿਲਾਂ। ਧਨਾ, ੪, ੧ : ੧; ੧* : ੧ (693)
ਪਹਿਲੇ—ਪਹਿਲਾਂ। ਆਸਾ, ੨, ੨ : ੨; ੩ : ੨ (485)
ਪਕਰਿ—ਫੜ ਕੇ। ਭੈਰ, ੬, ੧ : ੨ (1164)
ਪੰਖਿ—ਪੰਛੀ, ਖੰਭਧਾਰੀ। ਰਾਮ, ੩, ੧* : ੨ (973)
ਪੰਖੀਅਲੋ—ਵੇਖੋ 'ਪੰਖਿ'। ਗੂਜ, ੨, ੨ : ੧ (525)
ਪਗਰੀ—ਪੱਗ, ਪਗੜੀ, ਦਸਤਾਰ। ਤਿਲੰ, ੩, ੨ : ੧ (727)
ਪੰਚ— 1. ਪੰਜ (੫)। ਰਾਮ, ੧, ੧ : ੨ (972); ੨, ੪ : ੧ (973)
2. ਪੰਜ ਵਿਸ਼ੇ ਕਾਮਦਿ (ਭਾਵ)। ਭੈਰ, ੧੧, ੨ : ੩ (1166)
ਪੰਚਹੁ—ਪੰਜਾਂ ਹੀ, ਕਾਮ, ਕ੍ਰੋਧ ਆਦਿ। ਧਨਾ, ੨, ੧ : ੧ (693)
ਪਚਿ—ਖਪਣਾ। ਭੈਰ, ੯, ੧ : ੨ (1165)
ਪਛਾਨਿਆ—ਪਹਿਚਾਨਿਆ, ਜਾਣ ਲਿਆ, ਸਮਝ ਲਿਆ। ਸੋਰ, ੩, ੩ : ੪ (657)
ਪਟਰਾਨੀ—ਵੱਡੀ ਰਾਣੀ; ਪ੍ਰਹਿਲਾਦ ਦੀ ਮਾਂ (ਭਾਵ)। ਭੈਰ, ੯, ੨ : ੧ (1165)
ਪੰਡਿਤੁ—ਵਿਦਵਾਨ। ਟੋਡੀ, ੧, ੨ : ੧ (718)
ਪੰਡੀਅਨ—ਪਾਂਡਿਆਂ, ਪੁਜਾਰੀਆਂ। ਮਲਾ, ੨, ੩ : ੨ (1293)
ਪੰਡੀਆ—ਪਾਂਡੇ, ਪੁਜਾਰੀ। ਮਲਾ, ੨, ੨ : ੨ (1292)
ਪਤੰਗਮ—ਪਤੰਗੇ। ਮਾਲੀ, ੩, ੧ : ੨ (988)
ਪਤਿਤ—ਡਿੱਗੇ ਹੋਏ, ਪਾਪੀ। ਟੋਡੀ, ੨, ੧* : ੨ (718)
ਪਤਿਤ ਪਾਵਨ—ਡਿਗਿਆਂ ਹੋਇਆਂ (ਪਾਪੀਆਂ) ਨੂੰ ਪਵਿੱਤਰ ਕਰਨ ਵਾਲਾ; ਪ੍ਰਭੂ (ਭਾਵ)। ਧਨਾ, ੫, ੧ : ੧ (694)
ਪਤੀ—ਮਾਲਕ; ਪ੍ਰਭੂ (ਭਾਵ)। ਮਲਾ, ੧, ੩ : ੬ (1292)
ਪਤੀਆ—1. ਤਸੱਲੀ। ਭੈਰ, ੧੦, ੨੩ : ੨; ੨੪ : ੧ (1166)
2. ਇਤਬਾਰ। ਭੈਰ, ੧੦, ੨੬ : ੨ (1166)
ਪਤੀਆਇ— 1. ਪਤੀਜ਼ ਜਾਵੇ, ਰਾਜ਼ੀ ਹੋ ਜਾਵੇ। ਭੈਰ, ੩, ੧* : ੨ (1163)
2. ਪਰਤਾਵਾ ਕਰ ਕੇ, ਪਰਤਾ ਕੇ। ਭੈਰ, ੧੦, ੧੮ : ੨ (1166)
ਪਤੀਆਗਾ—ਤਸੱਲੀ ਹੋ ਗਈ। ਸੋਰ, ੩, ੨ : ੪ (657)
ਪਦ—ਦਰਜਾ, ਪਦਵੀ। ਭੈਰ, ੯, ੫ : ੨ (1165); ੧੧, ੪ : ੨ (1166)
ਪਦਾਰਥੁ—ਵਸਤੂ। ਆਸਾ, ੧, ੩ : ੧ (485)
ਪਦੁ—ਵੇਖੋ 'ਪਦ'। ਮਾਰੂ, ੧, ੩ : ੧ (1105)
ਪਦੁ ਨਿਰਬਾਨੁ—ਵੇਖੋ 'ਨਿਰਬਾਣ ਪਦੁ'। ਗੂਜ, ੧, ੧* : ੧ (525)

ਪਨਹੀਓ—ਜੁੱਤੀ, ਜੋੜਾ। ਭੈਰ, ੫, ੨ : ੨ (1164)
ਪਨਕਤ—ਪਾਣੀ ਦਾ ਘਾਟ। ਬਸੰ, ੩, ੧* : ੧ (1196)
ਪਯਾਲਾ—ਪਤਾਲ। ਭੈਰ, ੧, ੧ : ੧ (1167)
ਪਰ— 1. ਪਰਾਈ/ਪਰਾਏ, ਬਿਗਾਨੀ/ਬਿਗਾਨਾ। ਗੋਂਡ, ੨, ੩ : ੧ (873); ੪, ੪ : ੧ (874); ਭੈਰ, ੨, ੧ : ੧² (1163); ੭, ੨ : ੧ (1164); ੮, ੧ : ੨ (1165)
2. (ਦੂਗੀ) ਤੇ। ਰਾਮ, ੧, ੩ : ੨ (972)
3. ਦੂਸਰਾ, ਦੂਸਰੇ। ਭੈਰ, ੧੧, ੫ : ੨ (1166)
4. ਉਪਰ, ਉੱਤੇ। ਬਸੰ, ੩, ੩ : ੨ (1196)
ਪਰਉ—ਪੈਂਦਾ ਹਾਂ। ਭੈਰ, ੧੦, ੧੧ : ੧ (1166)
ਪਰਸਤ—ਛੋਹਣ ਨਾਲ। ਸਾਰ, ੩, ੧* : ੨ (1252)
ਪਰਸਾਦਿ—ਕਿਰਪਾ ਨਾਲ। ਆਸਾ, ੫, ੨ : ੨ (486)
ਪਰਸਾਦੀ—ਕਿਰਪਾ ਨਾਲ। ਸੋਰ, ੧, ੨ : ੪; ੪ : ੩ (657); ਰਾਮ, ੩, ੩ : ੧ (973); ਭੈਰ, ੭, ੩ : ੨ (1164)
ਪਰਹਰੀ—ਤਿਆਗੀ, ਤਿਆਗ ਦਿੱਤੀ। ਭੈਰ, ੨, ੧ : ੧ (1163)
ਪਰਹਾਰੀ—ਦੂਰ ਕਰਨ ਵਾਲਾ, ਨਾਸ਼ ਕਰਨ ਵਾਲਾ। ਧਨਾ, ੫, ੨ : ੧ (694)
ਪਰਪੰਚੁ—ਪੰਜਾਂ ਤੱਤਾਂ ਦਾ ਖਿਲਾਰ, ਸ੍ਰਿਸ਼ਟੀ। ਆਸਾ, ੧, ੨ : ੨ (485)
ਪਰਮ ਤਤੁ—ਸਭ ਤੋਂ ਉਤਮ, ਜਗਤ ਦਾ ਮੂਲ; ਵਾਹਿਗੁਰੂ (ਭਾਵ)। ਰਾਮ, ੩, ੩ : ੨ (973)
ਪਰਮਲਾਦਿ—ਪਰਮਲ ਆਦਿ, ਸੁਗੰਧੀਆਂ ਦਾ ਮੂਲ; ਪ੍ਰਮਾਤਮਾ (ਭਾਵ)। ਪ੍ਰਭਾ, ੨, ੨ : ੨ (1351)
ਪਰਮਲੀਓ—ਸੁਗੰਧੀ। ਗੂਜ, ੨, ੧ : ੧ (525)
ਪਰਵਾਨੀ—ਪ੍ਰਤੱਖ। ਕਾਨ, ੧, ੧* : ੨ (1318)
ਪਰਵਾਨੁ—ਪੈਮਾਨਾ, ਮਾਪ। ਭੈਰ, ੧੦, ੨੪ : ੧ (1166)
ਪਰਾਇਣ—ਆਸਰੇ, ਸਹਾਰੇ। ਭੈਰ, ੭, ੧ : ੩ (1164)
ਪਰਾਈ—ਬਿਗਾਨੀ। ਧਨਾ, ੧, ੩ : ੨ (693)
ਪਰਾਨ—ਪ੍ਰਾਣ। ਗੋਂਡ, ੫, ੨ : ੧ (874)
ਪਰਿ— 1. ਪੈਂਦਾ। ਭੈਰ, ੮, ੪ : ੨ (1165)
2. ਉੱਤੇ। ਭੈਰ, ੧੦, ੧੬ : ੧ (1166)
ਪਰਿਓ— 1. ਪਈਆਂ ਹੋਈਆਂ। ਮਾਰੂ, ੧, ੧ : ੧ (1105)
2. ਪੈ ਗਿਆ। ਮਾਰੂ, ੧, ੧* : ੨ (1105)
3. ਮਿਥਿਆ ਗਿਆ। ਸਾਰ, ੨, ੧* : ੨ (1252)
ਪਰੁਲੀ—ਪਰਲੋ ਕਰਨ ਵਾਲਾ। ਮਲਾ, ੧, ੨ : ੪ (1292)
ਪਰੈ—ਹੁੰਦਾ ਹੈ, ਲਗਦਾ ਹੈ। ਭੈਰ, ੮, ੩ : ੧ (1165)
ਪਰੋਇਆ—ਪਰੋ ਲਿਆ, ਪਰੋਤਾ ਗਿਆ। ਸੋਰ, ੩, ੨ : ੨ (657)
ਪਰੋਈਲੇ—ਪਰੋ ਕੇ। ਆਸਾ, ੨, ੨ : ੧ (485)
ਪਲਟਾਇ—ਪਰਤ ਕੇ, ਮੁੜ ਕੇ। ਭੈਰ, ੬, ੨ : ੧ (1164)
ਪਵਣੁ—ਹਵਾ। ਮਲਾ, ੧, ੩ : ੩ (1292)
ਪਵਨੁ—ਹਵਾ। ਰਾਮ, ੩, ੨ : ੧ (973)
ਪਵਿਤ—ਪਵਿੱਤਰ। ਟੋਡੀ, ੨, ੧* : ੨ (718)
ਪੜਤਾ—ਪੜ੍ਹਦਾ। ਗੋਂਡ, ੧, ੨ : ੩ (873)
ਪੜਾਵਤ—ਪੜ੍ਹਾਉਂਦਿਆਂ, ਪੜ੍ਹਾਉਂਦੀ ਹੋਈ। ਗੋਂਡ, ੫, ੨ : ੩ (874)

ਪੜੈ— 1. ਪੜ੍ਹਦਾ। ਭੈਰ, ੯, ੧ : ੨ (1165)
2. ਨਾਸ ਹੋ ਜਾਵੇ। ਭੈਰ, ੧੦, ੭ : ੨ (1165)
ਪਾਉ—ਪੈਰ। ਗੂਜ, ੧, ੪ : ੨ (525)
ਪਾਈ— 1. ਪੈਰੀਂ, ਪੈਰਾਂ ਲਈ। ਭੈਰ, ੫, ੨ : ੨ (1164)
2. ਰਾਹ ਪੈਂਦਾ ਹੈ ਭਾਵ ਚਲਦਾ ਹੈ। ਭੈਰ, ੮, ੨ : ੨ (1165)
ਪਾਇਓ—ਲੱਭਾ ਹੈ, ਮਿਲਿਆ ਹੈ। ਟੋਡੀ, ੧, ੧* : ੨ (718)
ਪਾਇਆ— 1. ਮਿਲਿਆ, ਪਾ ਲਿਆ/ਲਈ। ਗੌਂਡ, ੪, ੩ : ੧ (874); ਰਾਮ ੩, ੩ : ੧ (973); ਪ੍ਰਭਾ, ੧, ੪ : ੨ (1351)
2. ਲੱਭਦਾ। ਬਸੰ, ੨, ੨ : ੨ (1196)
ਪਾਈ—ਪਾ ਲਵਾਂ, ਲੱਭ ਲਵਾਂ। ਗੌਂਡ, ੩, ੧ : ੨ (873)
ਪਾਈਐ—ਪਾਈਦਾ, ਮਿਲਦਾ। ਧਨਾ, ੨, ੪ : ੨ (693)
ਪਾਏ—ਪਾਇਆ, ਮਿਲਿਆ। ਧਨਾ, ੧, ੪ : ੧ (693)
ਪਾਸਾਰੀ—ਖਿਲਾਰਨ ਵਾਲਾ, ਚੀਜਾਂ ਨੂੰ ਖਿਲਾਰ ਕੇ ਵੇਚਨ ਵਾਲਾ (ਭਾਵ) ਹਟਵਾਣੀਆ (ਪ੍ਰਭੂ) । ਪ੍ਰਭਾ, ੧, ੨ : ੧ (1350)
ਪਾਹਨ—ਪੱਥਰ। ਗਉ, ੧, ੧* : ੧ (345)
ਪਾਕਾ—ਪੱਕਿਆ, ਬਣਿਆ, ਤਿਆਰ ਹੋਇਆ। ਗੌਂਡ, ੭, ੨ : ੨ (875)
ਪਾਖੰਡੀ—ਝੂਠਾ ਆਡੰਬਰ ਰਚਣ ਵਾਲਾ। ਰਾਮ, ੪, ੧* : ੧ (973)
ਪਾਖੰਤਣ—ਖੰਭਾਂ ਦਾ। ਭੈਰ, ੧੦, ੧੫ : ੧ (1166)
ਪਾਂਚ—ਪੰਜ (੫)। ਰਾਮ, ੧, ੩ : ੨ (972)
ਪਾਛੈ—ਪਿੱਛੇ। ਧਨਾ, ੨, ੧* : ੧ (693); ਭੈਰ, ੬, ੨ : ੨ (1164)
ਪਾਟੁ—ਪਟਣ, ਸ਼ਹਿਰ। ਪ੍ਰਭਾ, ੧, ੨ : ੧ (1350)
ਪਾਂਡੇ—ਹੇ ਪੰਡਤ। ਗੌਂਡ, ੭, ੧ : ੧; ੨ : ੧ (874); ੩ : ੧ (875)
ਪਾਣੀਹਾਰੀਆਂ—ਪਾਣੀ ਭਰਨ ਵਾਲੀਆਂ। ਮਲਾ, ੧, ੪ : ੨ (1292)
ਪਾਤਿਸਾਹ—ਪਾਤ (ਸਿੰਘਾਸਨ) ਦਾ ਮਾਲਕ, ਬਾਦਸ਼ਾਹ। ਤਿਲੰ, ੩, ੩ : ੨ (727)
ਪਾਤੀ—ਗੋਤ। ਆਸਾ, ੩, ੧* : ੧ (485)
ਪਾਥਰ—ਪੱਥਰ, ਪਾਹਨ। ਗੂਜ, ੧, ੪ : ੧; ੨ (525)
ਪਾਨੀ—ਪਾਣੀ, ਜਲ। ਰਾਮ, ੩, ੨ : ੧ (973); ਭੈਰ, ੩, ੧ : ੧ (1163); ਸਾਰ, ੧, ੧ : ੧ (1252); ਕਾਨ, ੧, ੨ : ੧ (1318)
ਪਾਨੀਆ—ਪਾਣੀ ਤੋਂ। ਗੌਂਡ, ੪, ੧* : ੧ (874)
ਪਾਪੀ—ਮੰਦ ਕਰਮ ਕਰਨ ਵਾਲਾ, ਦੋਸੀ, ਵਿਕਾਰੀ। ਭੈਰ, ੮, ੧* : ੧ (1165)
ਪਾਪੁ—ਕੁਕਰਮ, ਮੰਦਾ ਕੰਮ। ਮਲਾ, ੧, ੨ : ੩ (1292)
ਪਾਰ—ਪਰੇ, ਰਹਿਤ। ਗੂਜ, ੨, ੧ : ੧ (525)
ਪਾਰਸ—ਇੱਕ ਕਲਪਿਤ ਪੱਥਰ, ਜਿਸ ਦੇ ਛੋਹਣ ਤੇ ਲੋਹੇ ਦਾ ਸੋਨਾ ਹੋਣਾ ਮੰਨਿਆ ਜਾਂਦਾ ਹੈ। ਸੋਰ, ੩, ੨ : ੧ (657)
ਪਾਰਸੁ—ਵੇਖੋ 'ਪਾਰਸ'। ਪ੍ਰਭਾ, ੨, ੩ : ੧ (1351)
ਪਾਰਬ੍ਰਹਮ—ਨਿਰੰਕਾਰ, ਪ੍ਰਮਾਤਮਾ। ਆਸਾ, ੧, ੨ : ੨ (485); ੫, ੧ : ੧ (486)
ਪਾਰਿ—ਪਰਲੇ ਪਾਸੇ, ਪਾਰਲਾ ਬੰਨਾ। ਭੈਰ, ੫, ੪ : ੨ (1164); ੮, ੪ : ੪ (1165); ੧੦, ੨੭ : ੨; ੧੧, ੧ : ੨ (1166); ਬਸੰ, ੨, ੩ : ੨ (1196)
ਪਾਰੁ—ਪਾਰਲਾ ਬੰਨਾ, ਅੰਤ। ਬਸੰ, ੨, ੨ : ੨ (1196)

ਪਾਲਨ—ਪੰਘੂੜੇ ਤੇ। ਰਾਮ, ੧, ੪ : ੧ (972)
ਪਾਲੁ—ਪਲੰਘ। ਮਲਾ, ੧, ੪ : ੧ (1292)
ਪਾਵਉ— 1. (ਮੈ) ਪਾਵਾਂ/ਸਕਾਂ। ਧਨਾ, ੨, ੧* : ੧ (693)
2. ਪੈਰਾਂ ਨੂੰ, ਚਰਨੀਂ। ਧਨਾ, ੨, ੨ : ੧ (693)
3. ਹੋ ਸਕਦਾ ਹੈ, ਪਾ ਸਕਦਾ ਹਾਂ। ਧਨਾ, ੨, ੩ : ੨ (693)
ਪਾਵਹੁ—ਪੈਰਾਂ ਵਿਚ, ਪੈਰੀਂ। ਭੈਰ, ੧੦, ੧੨ : ੧ (1166)
ਪਾਵਨ—ਪਵਿੱਤਰ। ਮਾਲੀ, ੨, ੨ : ੧ (988)
ਪਾਵਾ—ਪਾਉਂਦਾ ਹਾਂ। ਸੋਰ, ੧, ੧ : ੨ (657)
ਪਾਵੈ—ਲੱਭਦੀ, ਪ੍ਰਾਪਤ ਹੁੰਦੀ, ਮਿਲਦੀ। ਭੈਰ, ੫, ੨ : ੨; ੩ : ੨ (1164)
ਪਾੜ ਪੜੋਸਣਿ—ਪਾਸ ਦੀ ਗੁਆਂਢਣ। ਸੋਰ, ੨, ੧ : ੧ (657)
ਪਿਆਰੀ—ਚੰਗੀ ਲਗਦੀ ਹੈ, ਪਿਆਰੀ ਹੁੰਦੀ ਹੈ। ਭੈਰ, ੭, ੨ : ੩ (1164)
ਪਿਆਰੇ—ਪ੍ਰਿਯਤਰ, ਪਿਆਰ ਵਾਲੇ। ਭੈਰ, ੪, ੧* : ੨ (1164)
ਪਿੰਗੁਲਾ—ਇਕ ਨਾੜੀ, ਸੁਖਮਨਾ ਦੇ ਸੱਜੇ ਪਾਸੇ ਵਾਲੀ ਨਾੜੀ। ਰਾਮ, ੨, ੨ : ੧ (973)
ਪਿਛੰਉਡੀ—ਪਿਛੇਤਰੀ, ਪਿੱਛੇ ਪੈ ਰਹੀ, ਘਟ ਰਹੀ। ਮਲਾ, ੨, ੨ : ੨ (1292)
ਪਿਛਵਾਰਲਾ—ਪਿਠ, ਪਿਛਲਾ ਪਾਸਾ। ਮਲਾ, ੨, ੩ : ੨ (1293)
ਪਿੰਡੁ— 1. ਚੌਲਾਂ ਜਾਂ ਜੌਆਂ ਦੇ ਆਟੇ ਦੇ ਪੇੜੇ, ਜੋ ਪਿਤਰਾਂ ਨਿਮਿਤ ਮਣਸੀਦੇ ਹਨ। ਗੌਂਡ, ੧, ੨ : ੧ (873)
2. ਸਰੀਰ, ਦੇਹ। ਭੈਰ, ੧੦, ੭ : ੨ (1165)
ਪਿੰਧੀ—ਟਿੰਡਾਂ; ਜੀਵ (ਭਾਵ)। ਧਨਾ, ੪, ੧* : ੪ (693); ੩ : ੧ (694)
ਪੀਉ—ਪੀਵੋ, ਛਕੋ। ਭੈਰ, ੩, ੧* : ੧; ੨ (1163)
ਪੀਓ—ਪੀਵੋ, ਛਕੋ, ਗ੍ਰਹਿਣ ਕਰੋ। ਆਸਾ, ੪, ੩ : ੨ (486)
ਪੀਆਇ—ਪਿਆ ਕੇ। ਭੈਰ, ੩, ੪ : ੧ (1163)
ਪੀਛੈ—ਪਿਛੋਂ, ਪਿਛੇ। ਬਸੰ, ੩, ੧ : ੨ (1196)
ਪੀਜੈ—ਪੀਓ, ਛਕੋ। ਰਾਮ, ੪, ੪ : ੨ (973); ਭੈਰ, ੪, ੨ : ੨ (1164)
ਪੀਤ—ਪੀਲੇ। ਭੈਰ, ੯, ੪ : ੨ (1165)
ਪੀਤਾਂਬਰ—ਪੀਲੇ ਕਪੜਿਆਂ ਵਾਲਾ ਕ੍ਰਿਸ਼ਨ; ਪ੍ਰਭੂ (ਭਾਵ)। ਭੈਰ, ੯, ੪ : ੨ (1165)
ਪੁਕਾਰਾ—ਫਰਿਆਦ, ਪੁਕਾਰ। ਭੈਰ, ੧, ੪ : ੧ (1167)
ਪੁਕਾਰੇ—ਫਰਿਆਦ ਕਰਦੇ ਹਨ, ਸ਼ਿਕੈਤ ਕਰਦੇ ਹਨ। ਭੈਰ, ੯, ੧ : ੧ (1165)
ਪੁਜਹਿ—ਪੁਜਦੇ, ਬਰਾਬਰੀ ਕਰ ਸਕਦੇ। ਗੌਂਡ, ੧, ੧* : ੧ (873)
ਪੁੰਡਰਕ—ਕੰਵਲ। ਧਨਾ, ੪, ੧ : ੨ (693)
ਪੁੰਨੁ—ਸੁਕਰਮ, ਚੰਗਾ ਕੰਮ। ਮਲਾ, ੧, ੨ : ੩ (1292)
ਪੁਰਸਾਦਮਰਾ—ਪੁਰਸਾਤ + ਆਮਰਾ—ਹਰੀ (ਪੁਰਸ਼) ਤੋਂ ਉਪਜੀ ਮਾਇਆ। ਧਨਾ, ੪, ੧* : ੨ (693)
ਪੁਰਸਾਬਿਰਾ—ਪੁਰਸ਼ + ਆਬਿਰਾ - ਹਰੀ (ਪੁਰਸ਼) ਪ੍ਰਗਟ ਸੀ। ਧਨਾ, ੪, ੧* : ੧ (693)
ਪੁਰਖ—1. ਮਨੁੱਖ ਦੇ ਭਾਵ ਆਪਣੇ/ਸਰੀਰ ਦੇ। ਗੌਂਡ, ੧, ੧ : ੨ (873)
2. ਮਨੁੱਖ। ਭੈਰ, ੭, ੨ : ੩ (1164)
3. ਸਭ ਵਿਚ ਵਿਆਪਕ, ਪ੍ਰਮਾਤਮਾ (ਭਾਵ)। ਪ੍ਰਭਾ, ੩, ੧ : ੧ (1351)
ਪੁਰਖਾ—ਮਨੁੱਖ/ਆਦਮੀ ਨਾਲ। ਭੈਰ, ੭, ੨ : ੧ (1164)
ਪੁਰਖੋਤਮੁ—ਉਤਮ ਪੁਰਖ; ਹਰੀ (ਭਾਵ)। ਪ੍ਰਭਾ, ੧, ੪ : ੧ (1351)
ਪੁਰੰਦਰੀਏ—ਪੁਰੀ ਅੰਦਰ, ਸ਼ਹਿਰ ਵਿਚ। ਰਾਮ, ੧, ੨ : ੧ (972)

ਪੁਰਾਨ—ਰਿਸ਼ੀ ਵਿਆਸ ਅਤੇ ਉਸ ਦੇ ਨਾਂ ਤੇ ਲਿਖੇ ਧਾਰਮਿਕ ਅਤੇ ਇਤਿਹਾਸਿਕ ਗ੍ਰੰਥ, ਜਿਨਾਂ ਦੀ ਗਿਣਤੀ ਅਠਾਰਾਂ (੧੮) ਹੈ। ਰਾਮ, ੨, ੧ : ੧ (972)

ਪੁਰੀਏ—ਪਹਿਲਾਂ। ਧਨਾ, ੪, ੧ : ੧ (693)

ਪੂੰਗੜਾ—ਪੁੱਤਰ। ਭੈਰ, ੧੦, ੭ : ੧ (1165)

ਪੂਛਿ—ਪੁਛਣ। ਸੋਰ, ੨, ੧ : ੧ (657)

ਪੂਛੇ— 1. ਪੁਛਣ ਤੇ। ਸੋਰ, ੨, ੩ : ੨ (657)

2. ਪੁਛ ਕੇ; ਉਪਦੇਸ਼ ਲੈਕੇ (ਭਾਵ)। ਸੋਰ, ੩, ੨ : ੪ (657)

ਪੂਛੈ—ਪੁਛਦਾ ਹੈ; (ਭਾਵ) ਕਹਿੰਦਾ ਹੈ। ਭੈਰ, ੧੦, ੧ : ੧ (1165)

ਪੂਜ—ਪੂਜਾ, ਅਰਚਨਾ। ਆਸਾ, ੨, ੨ : ੧ (485)

ਪੂਜਉ—ਪੂਜਾ ਕਰਾਂ। ਗੂਜ, ੧, ੩ : ੨ (525)

ਪੂਜਸਿ—ਪੁਜਦੀ, ਬਰਾਬਰੀ ਕਰਦੀ। ਭੈਰ, ੧, ੩ : ੨ (1163)

ਪੂਜਾ—ਪੂਜਨ ਦੀ ਕਿਰਿਆ, ਸਨਮਾਨ, ਸੇਵਾ। ਗੌਂਡ, ੬, ੩ : ੧ (874); ਭੈਰ, ੧, ੩ : ੧ (1163); ਸਾਰ, ੨, ੧ : ੧ (1252)

ਪੂਜੈ— 1. ਪੂਜਦਾ, ਪੂਜਾ ਕਰਦਾ। ਗੌਂਡ, ੭, ੪ : ੩ (875)

2. ਪੁਜਦਾ, ਬਰਾਬਰੀ ਕਰਦਾ। ਰਾਮ, ੪, ੧ : ੨; ੨ : ੨; ੩ : ੨ (973)

ਪੂਤਨਾ—ਉਸ ਦਾਈ ਦਾ ਨਾਮ ਹੈ, ਜਿਸ ਨੂੰ ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨ ਲਈ ਘੱਲਿਆ ਸੀ। ਇਸ ਦੇ ਜ਼ਹਿਰ ਲੱਗੇ ਥਣਾਂ ਨੂੰ ਕ੍ਰਿਸ਼ਨ ਜੀ ਨੇ ਮੂੰਹ ਵਿਚ ਪਾ ਕੇ ਇਸ ਦੇ ਪ੍ਰਾਣ ਖਿੱਚ ਲਏ ਅਤੇ ਮੁਕਤੀ ਭੀ ਦੇ ਦਿੱਤੀ। ਗੌਂਡ, ੫, ੩ : ੧ (874)

ਪੂਤਰੀ—ਪੁਤਲੀ। ਗੌਂਡ, ੫, ੨ : ੪ (874)

ਪੂਤੁ—ਪੁੱਤਰ, ਬੇਟਾ। ਭੈਰ, ੯, ੨ : ੨ (1165)

ਪੂਰਕ—ਭਰਪੂਰ। ਆਸਾ, ੧, ੧ : ੧ (485)

ਪੂਰਾ—ਪੂਰਨ, ਮੁਕੰਮਲ। ਸਾਰ, ੨, ੨ : ੨ (1252)

ਪੂਰਿ—ਭਰਪੂਰ। ਆਸਾ, ੨, ੪ : ੨ (485)

ਪੂਰੀਅਲੇ—ਵਿਆਪਕ। ਮਲਾ, ੧, ੧ : ੧ (1292)

ਪੂਰੇ—ਪੂਰਦੀ; (ਭਾਵ) ਨੱਚਦੀ। ਭੈਰ, ੮, ੩ : ੩ (1165)

ਪੇਹਨੁ—ਚੋਲਾ, ਜਾਮਾ। ਭੈਰ, ੧, ੨ : ੧ (1167)

ਪੇਖਣੋ—ਦੇਖਿਆ/ਵੇਖਿਆ। ਗੂਜ, ੨, ੨ : ੨ (525)

ਪੇਖਿਓ—ਦੇਖਿਆ। ਗੂਜ, ੨, ੧ : ੨ (525)

ਪੈ—ਤੋਂ, ਕੋਲੋਂ। ਸਾਰ, ੩, ੧ : ੨ (1253)

ਪੈਆਰੁ—ਪਰਾਲੀ ਵੀ। ਭੈਰ, ੫, ੩ : ੨ (1164)

ਪੈਸਉ—ਪੈਂਦਾ; ਚੁੱਭੀ ਲਾਉਦਾ (ਭਾਵ)। ਰਾਮ, ੨, ੩ : ੧ (973)

ਪੈਜ—ਇੱਜ਼ਤ, ਮਾਨ। ਮਲਾ, ੨, ੨ : ੨ (1292)

ਪ੍ਰਸੇਵ—ਮੁੜ੍ਹਕਾ, ਪਸੀਨਾ। ਮਲਾ, ੧, ੪ : ੩ (1292)

ਪ੍ਰਹਲਾਦੁ—ਹਰਨਾਖਸ ਦਾ ਪੁੱਤਰ ਜੋ ਪ੍ਰਮਾਤਮਾ ਦੀ ਭਗਤੀ ਕਰਨ ਕਰਕੇ ਉੱਚ ਪਦਵੀ ਨੂੰ ਪ੍ਰਾਪਤ ਹੋਇਆ। ਮਲਾ, ੧, ੫ : ੧ (1292)

ਪ੍ਰਹਿਲਾਦੁ—ਵੇਖੋ 'ਪ੍ਰਹਲਾਦੁ'। ਭੈਰ, ੯, ੨ : ੨ (1165)

ਪ੍ਰਗਾਸ—ਪ੍ਰਕਾਸ਼, ਚਾਨਣ। ਸਾਰ, ੩, ੨ : ੨ (1253)

ਪ੍ਰਗਾਸਿਆ—ਬਣਿਆ ਹੈ। ਪ੍ਰਭਾ, ੩, ੨ : ੧ (1351)

ਪ੍ਰਣਵਤਿ—ਬੇਨਤੀ ਕਰਦਾ ਹੈ, ਕਹਿੰਦਾ ਹੈ। ਭੈਰ, ੨, ੩ : ੧ (1163); ਪ੍ਰਭਾ, ੩, ੪ : ੧ (1351)

ਪ੍ਰਣਵੈ—ਬੇਨਤੀ ਕਰਦਾ ਹੈ, ਕਹਿੰਦਾ ਹੈ, ਆਖਦਾ ਹੈ। ਆਸਾ, ੨, ੪ : ੨ (485); ਗੋਂਡ, ੫, ੪ : ੩; ੬, ੫ : ੨ (874); ਰਾਮ, ੩, ੩ : ੨; ੪, ੪ : ੨ (973); ਮਾਲੀ, ੩, ੨ : ੨ (988); ਭੈਰ, ੧, ੪ : ੧ (1163); ੭, ੪ : ੩ (1164); ੧੦, ੧੯ : ੧ (1166); ਮਲਾ, ੧, ੫ : ੪ (1292)

ਪ੍ਰਤਗਿਆ—ਨਿਸਚਾ, ਦ੍ਰਿੜ੍ਹਤਾ। ਟੋਡੀ, ੨, ੧ : ੧ (718)

ਪ੍ਰਤਾਪੁ—ਪਰਤਾਪ, ਅਤਿਅੰਤ ਤੇਜ। ਮਾਰੂ, ੧, ੨ : ੧ (1105)

ਪ੍ਰਤਿਹਾਰੁ—ਦਰਬਾਨ। ਮਲਾ, ੧, ੨ : ੪ (1292)

ਪ੍ਰਤਿਪਾਲ—ਰੱਖਿਆ। ਭੈਰ, ੧੦, ੧੬ : ੧ (1166)

ਪ੍ਰਭ—ਮਾਲਿਕ, ਪ੍ਰਮਾਤਮਾ। ਮਾਰੂ, ੧, ੧ : ੧ (1105)

ਪ੍ਰਭੁ—ਪ੍ਰਭੂ, ਪ੍ਰਮਾਤਮਾ। ਆਸਾ, ੧, ੧* : ੨ (485); ਧਨਾ, ੫, ੧ : ੨ (694); ਪ੍ਰਭਾ, ੧, ੧* : ੨ (1350)

ਪ੍ਰਾਗ—ਇਕ ਹਿੰਦੂ ਤੀਰਥ। ਗੋਂਡ, ੧, ੧ : ੩ (873)

ਪ੍ਰਾਨ—1. ਜੀਵਨ, ਜਿੰਦਗੀ। ਸੋਰ, ੨, ੧* : ੩ (657)

2. ਜਿੰਦ, ਜਾਨ। ਗੋਂਡ, ੨, ੧ : ੨ (873); ਮਾਲੀ, ੨, ੧ : ੧ (988)

ਪ੍ਰਾਨੀ—ਮਨੁੱਖ, ਆਦਮੀ। ਬਸੰ, ੧, ੨ : ੧ (1195)

ਪ੍ਰੀਤਿ—ਪ੍ਰੇਮ, ਮੁਹੱਬਤ, ਪਿਆਰ। ਸੋਰ, ੨, ੨ : ੧ (657); ਗੋਂਡ, ੪, ੪ : ੨ (874); ਭੈਰ, ੭, ੧ : ੧; ੪; ੧* : ੧; ੨ : ੪; ੩ : ੧; ੪ : ੧; ੩ (1164)

ਪ੍ਰੇਮ—ਪਿਆਰ, ਮੁਹੱਬਤ। ਸਾਰ, ੩, ੨ : ੨ (1253)

ਫਨੀ—ਫਣਾਂ ਵਾਲਾ। ਮਲਾ, ੧, ੪ : ੧ (1292)

ਫਲ—ਕਰਮ ਦਾ ਨਤੀਜਾ, ਲਾਭ। ਧਨਾ, ੧, ੪ : ੧ (693)

ਫਾਸ—ਫਾਹੀ। ਭੈਰ, ੮, ੩ : ੪ (1165)

ਫਾਸੀ—ਫਾਹੀ, ਫਾਂਸੀ। ਆਸਾ, ੩, ੧ : ੨ (485)

ਫਿਰੇ—ਫਿਰਦਾ ਹੈ; (ਭਾਵ) ਵਿਆਪਕ ਹੈ। ਭੈਰ, ੧, ੪ : ੨ (1167)

ਫਿਰੈ—ਫਿਰਦਾ ਜਾ ਰਿਹਾ, ਘੁੰਮ ਰਿਹਾ। ਭੈਰ, ੬, ੩ : ੨ (1164); ੧੧, ੬ : ੨ (1167)

ਫੁਨਿ—ਮੁੜ, ਫਿਰ। ਸਾਰ, ੩, ੧ : ੨ (1253)

ਫੁਰਮਾਇ —ਹੁਕਮ ਕਰ। ਭੈਰ, ੧੦, ੨੨ : ੧ (1166)

ਫੂਲ—ਪੁਸ਼ਪ, ਕੁਸੁਮ, ਫੁੱਲ। ਆਸਾ, ੨, ੨ : ੧ (485)

ਫੇਨ—ਝੱਗ। ਆਸਾ, ੧, ੨ : ੧ (485)

ਫੇਰਉ—ਮੈਂ ਫੇਰਦਾ, ਜਾਣ ਦਿੰਦਾ। ਗੋਂਡ, ੨, ੧* : ੨ (873)

ਫੇਰਿ—ਚੱਕਰ, ਗੇੜਾ। ਮਲਾ, ੨, ੩ : ੨ (1292)

ਫੇਰੀ—ਉਲਟਾ ਦਿੱਤਾ। ਭੈਰ, ੯, ੩ : ੨ (1165)

ਬਉਰੀ—ਕਮਲੀ, ਝੱਲੀ। ਭੈਰ, ੪, ੧ : ੧ (1164)

ਬਇਆਲੀਸ—ਬਿਤਾਲੀ (੪੨)। ਆਸਾ, ੨, ੧ : ੨ (485)

ਬਸਤਾ—ਵਸਦਾ, ਰਹਿੰਦਾ। ਗੋਂਡ, ੧, ੨ : ੨ (873)

ਬਸਿ—ਕਾਬੂ, ਵਸ ਵਿਚ, ਅਧੀਨ। ਧਨਾ, ੨, ੧ : ੧ (693); ਮਾਰੂ, ੧, ੪ : ੨ (1105); ਭੈਰ, ੯, ੨ : ੧ (1165)

ਬਸੁਧਾ—ਧਰਤੀ। ਭੈਰ, ੯, ੨ : ੧ (1165)

ਬਸੇਰਾ—ਵਾਸ, ਵਸਣ ਦਾ ਸਥਾਨ। ਰਾਮ, ੩, ੧* : ੨ (973)

ਬਸੈ—ਵਸਦਾ, ਰਹਿੰਦਾ। ਭੈਰ, ੨, ੧ : ੨; ੩, ੩ : ੧ (1163); ੭, ੪ : ੪ (1164); ਕਾਨ, ੧, ੧ : ੧ (1318)

ਬਸੈਂ—ਵੱਸਦੇ ਹਨ। ਬਸੰ, ੧, ੧* : ੨ (1195)

ਬਹੁ—ਕਈ, ਬਹੁਤ, ਅਨੇਕ। ਮਾਲੀ, ੩, ੧ : ੧ (988); ਮਲਾ, ੧, ੩ : ੨ (1292)

ਬਹੁਤੁ—ਵੇਖੋ 'ਬਹੁ'। ਗੌਂਡ, ੩, ੨ : ੨ (873)

ਬਹੁਰਿ—ਫੇਰ, ਮੁੜ, ਦੁਬਾਰਾ। ਗੂਜ, ੧, ੧* : ੨ (525); ਧਨਾ, ੨, ੧* : ੧ (693)

ਬਹੈ—ਵਹਿਣ ਲੱਗ ਪੈਣ। ਭੈਰ, ੧੦, ੧੩ : ੧ (1166)

ਬਹੋਰੀ—ਮੋੜ ਲਿਆਂਦੀ। ਸੋਰ, ੨, ੪ : ੨ (657)

ਬਕਬਾਦੁ—ਬਕਵਾਸ। ਟੋਡੀ, ੧, ੧* : ੧ (718)

ਬਖਸੰਦ— ਬਖਸ਼ਣਹਾਰ। ਤਿਲੰ, ੨, ੩ : ੨ (727)

ਬਖਸੀ—ਬਖਸ਼ ਲਓ। ਭੈਰ, ੧੦, ੨੨ : ੨ (1166)

ਬਖਾਨਿਆ—ਕਿਹਾ ਗਿਆ ਹੈ, ਬਿਆਨ ਕੀਤਾ ਹੈ। ਪ੍ਰਭਾ, ੨, ੧ : ੨ (1351)

ਬਖਾਨੈ— 1. ਕਹੀਦਾ, ਕਿਹਾ ਜਾਂਦਾ। ਆਸਾ, ੪, ੨ : ੨ (485)

2. ਬਿਆਨ ਕਰਦਾ, ਉਚਰਦਾ। ਟੋਡੀ, ੧, ੨ : ੧ (718)

ਬਗੁ—ਬਗੁਲਾ। ਆਸਾ, ੪, ੧ : ੨ (485)

ਬਚਉਨੀ—ਵਚਨ। ਧਨਾ, ੪, ੨ : ੫ (693)

ਬਚਿਤ੍ਰ—ਅਚਰਜ। ਆਸਾ, ੧, ੧ : ੨ (485)

ਬਛਰਾ—ਗਊ ਦਾ ਬੱਚਾ, ਵੱਛਾ। ਰਾਮ, ੧, ੩ : ੨ (972); ਭੈਰ, ੧੦, ੧੯ : ੨ (1166)

ਬਛਰੇ—ਵੱਛੇ। ਗੌਂਡ, ੪, ੧ : ੨ (874)

ਬਛਰੈ—ਵੱਛੇ ਨੇ। ਆਸਾ, ੨, ੩ : ੨ (485)

ਬਜੰਤਾ—ਵਜਦਾ ਹੈ। ਸੋਰ, ੧, ੨ : ੨ (657)

ਬਜਰ—ਸਖਤ, ਕਰੜਾ। ਧਨਾ, ੨, ੨ : ੧ (693)

ਬਜਾਇਲਾ—ਵਜਾਉਂਦੇ ਹੋਏ। ਭੈਰ, ੧੦, ੧੫ : ੧ (1166)

ਬਜਾਈ— ਵਜਾ ਕੇ। ਭੈਰ, ੪, ੩ : ੨ (1164)

ਬਜਾਵਉਗੋ—ਵਜਾਵਉਂ, ਮੈਂ ਵਜਾ ਰਿਹਾ ਹਾਂ। ਰਾਮ, ੨, ੧ : ੨ (973)

ਬਜਾਵੈ—ਵਜਾਉਂਦਾ ਹੈ। ਮਾਲੀ, ੧, ੪ : ੧ (988); ਭੈਰ, ੯, ੧ : ੩ (1165); ਸਾਰ, ੨, ੨ : ੧ (1252)

ਬਡਾਈ—ਵਡਿਆਈ। ਗੂਜ, ੧, ੧ : ੧ (525)

ਬਤਾਉ—ਦੱਸ, ਦੱਸੋ। ਭੈਰ, ੯, ੪ : ੧ (1165)

ਬਤਾਈ—ਦੱਸ। ਸੋਰ, ੨, ੧ : ੨ (657)

ਬਤੀਸ—ਬੱਤੀ (੩੨)। ਭੈਰ, ੨, ੩ : ੨ (1163)

ਬਦਹੁ—ਲਾਂਦੇ, ਮਿਥਦੇ। ਸਾਰ, ੨, ੧* : ੧ (1252)

ਬਦਨ—ਵਦਨ, ਮੂੰਹ। ਕਾਨ, ੧, ੧* : ੨ (1318)

ਬਦਲਾਵਨਿ—ਵੱਟੇ ਵਿਚ, ਬਦਲ ਵਿਚ। ਗੌਂਡ, ੬, ੧* : ੨ (874)

ਬੰਧ—ਬੰਧਿਆ, ਖਿਚਿਆ। ਸਾਰ, ੩, ੨ : ੧ (1253)

ਬੰਧਨ—ਉਲਝਾਉ, ਜੰਜਾਲ। ਕਾਨ, ੧, ੧ : ੨ (1318)

ਬੰਧਨੁ—ਵੇਖੋ 'ਬੰਧਨ'। ਪ੍ਰਭਾ, ੩, ੩ : ੧ (1351)

ਬੰਧਿ—ਬੰਨ੍ਹ ਕੇ। ਰਾਮ, ੨, ੨ : ੧ (973)

ਬਧਿਕ—ਸ਼ਿਕਾਰੀ ਜਿਸ ਨੇ ਹਿਰਨ ਦੀ ਅੱਖ ਸਮਝ ਕੇ ਕ੍ਰਿਸ਼ਨ ਜੀ ਦੇ ਪੈਰ ਦੇ ਪਦਮ ਵਿਚ ਨਿਸ਼ਾਨਾ ਮਾਰਿਆ ਸੀ। ਗਉ, ੧, ੧ : ੨ (345)

ਬਨ—ਜੰਗਲ। ਸਾਰ, ੧, ੧* : ੧ (1252)

ਬਨ ਖੰਡ—ਜੰਗਲ। ਮਾਲੀ, ੧, ੩ : ੧ (988)

ਬਨਾ—ਪਾਣੀ। ਆਸਾ, ੫, ੧* : ੧ (486)
ਬਨਾਸਪਤੀ—ਵੇਲ-ਬੂਟੇ। ਮਲਾ, ੧, ੪ : ੨ (1292)
ਬਨਾਰਸਿ—ਵਾਰਾਣਸੀ, ਵਰਣਾ ਅਤੇ ਅਸਿ ਨਦੀਆਂ ਦੇ ਕਿਨਾਰੇ ਆਬਾਦ ਸ਼ਹਿਰ ਜੋ ਹਿੰਦੂਆਂ ਦਾ ਪ੍ਰਧਾਨ ਤੀਰਥ ਹੈ। ਗੋਂਡ, ੧, ੨ : ੨ (873)
ਬਨਿ—ਬਣੀ, ਬਣ ਗਈ। ਭੈਰ, ੪, ੩ : ੧ (1164)
ਬਨੇ—ਬਣਿਆ ਹੋਇਆ। ਭੈਰ, ੧, ੧ : ੨ (1167)
ਬਪੁੜਾ—ਵਿਚਾਰਾ। ਮਲਾ, ੧, ੧ : ੨ (1292)
ਬਪੁੜੇ—ਵਿਚਾਰੇ। ਮਲਾ, ੧, ੩ : ੧ (1292)
ਬਰਖਾ—ਮੀਂਹ। ਸੋਰ, ੩, ੧ : ੩ (657)
ਬਰਦ—ਬਲਦ, ਬੈਲ। ਗੋਂਡ, ੬, ੨ : ੨(874)
ਬਰਨਾਂ—ਰੰਗ ਵਾਲਾ। ਤਿਲੰ, ੩, ੩ : ੨ (727)
ਬਰਨਿ—ਬਿਆਨ। ਸੋਰ, ੨, ੩ : ੧ (657)
ਬਰਾਬਰਿ—ਸਮਾਨ ਤੋਲ ਕੇ। ਰਾਮ, ੪, ੩ : ੨ (973)
ਬਰੀਆ—ਵਾਰੀ। ਗੋਂਡ, ੬, ੪ : ੨ (874)
ਬਲ—ਤਾਕਤ, ਸ਼ਕਤੀ, ਪਰਤਾਪ। ਮਾਰੂ, ੧, ੨ : ੨ (1105)
ਬਲਦ—ਬੈਲ। ਗੋਂਡ, ੭, ੨ : ੧ (874)
ਬਲਾਏ—ਬਿਤਾਏ, ਗੁਜ਼ਾਰੇ, ਲੰਘਾਏ। ਧਨਾ, ੧, ੧ : ੨ (692)
ਬਲਿ — 1. ਬਲਿਹਾਰ, ਕੁਰਬਾਨ, ਸਦਕੇ। ਗਉ, ੧, ੧ : ੩[੨] (345); ਤਿਲੰ, ੩, ੧* : ੨[੪] (727); ਧਨਾ, ੫, ੨ : ੨ (694)
2. ਰਾਜਾ ਬਲ। ਮਾਰੂ, ੧, ੪ : ੨ (1105)
ਬਾਈ—ਮਾਈ, ਮਾਂ। ਗੂਜ, ੨, ੧ : ੨; ੧* : ੧ (525); ਸੋਰ, ੨, ੧* : ੧; ੪ : ੧ (657)
ਬਾਸੁਕ—ਸ਼ੇਸ਼ ਨਾਗ। ਮਲਾ, ੧, ੪ : ੧ (1292)
ਬਾਸੁ—ਵਾਸ਼ਨਾ, ਸੁਗੰਧੀ। ਆਸਾ, ੨, ੨ : ੨ (485); ਧਨਾ, ੩, ੨ : ੧ (693); ਪ੍ਰਭਾ, ੨, ੨ : ੧ (1351)
ਬਾਸੈ—ਵਸਦਾ। ਪ੍ਰਭਾ, ੧, ੨ : ੨ (1350)
ਬਾਹ—ਬਾਂਹ, ਭੁਜਾ। ਗੋਂਡ, ੩, ੧* : ੨ (873); ਬਸੰ, ੨, ੪ : ੨[੨] (1196)
ਬਾਹਨੁ—ਸਵਾਰੀ। ਗੋਂਡ, ੬, ੧ : ੨ (874)
ਬਾਹਰਿ—ਬਾਹਰ, ਅੰਦਰ ਦੇ ਵਿਪ੍ਰੀਤ। ਧਨਾ, ੨, ੪ : ੨ (693); ਰਾਮ, ੧, ੪ : ੨ (972)
ਬਾਗਰਾ— ਬਗੀਚਾ। ਧਨਾ, ੪, ੧* : ੪ (693)
ਬਾਛ—ਵੱਛਾ, ਵੇਖੋ 'ਬਛਰਾ'। ਸਾਰ, ੧, ੨ : ੩ (1252)
ਬਾਛਾ—ਵੇਖੋ 'ਬਛਰਾ'। ਗੋਂਡ, ੪, ੨ : ੧ (874)
ਬਾਜ—ਵਾਜਾ। ਭੈਰ, ੧੦, ੧੫ : ੧ (1166)
ਬਾਜੈ—ਵਜਦਾ, ਵੱਜ ਰਹੀ। ਸੋਰ, ੩, ੧ : ੧ (657); ਮਾਲੀ, ੧, ੧* : ੧ (988); ਬਸੰ, ੨, ੧ : ੧ (1196); ਪ੍ਰਭਾ, ੨, ੧* : ੧ (1351)
ਬਾਣੀ—ਬੋਲ, ਕਥਨ। ਧਨਾ, ੨, ੧* : ੨ (693); ਪ੍ਰਭਾ, ੧, ੪ : ੧ (1351)
ਬਾਣੀਏ— ਹਟਵਾਣੀਏ, ਦੁਕਾਨਦਾਰ। ਟੋਡੀ, ੩, ੨ : ੧ (718)
ਬਾਤ ਬਤਊਆ—ਗੱਲਬਾਤ, ਗੱਪਾਂ। ਰਾਮ, ੧, ੧ : ੨ (972)
ਬਾਦਲ— ਬੱਦਲ, ਪਾਣੀ ਦੇਣ ਵਾਲਾ, ਮੇਘ। ਸੋਰ, ੩, ੧ : ੩ (657)
ਬਾਦਿਸਾਹ—ਬਾਦ (ਤਖਤ) ਦਾ ਸ਼ਾਹ (ਸਵਾਮੀ), ਮਹਾਰਾਜਾ, ਸਿੰਘਾਸਨੇ ਪਤਿ। ਭੈਰ, ੧੦, ੩ : ੧; ੧੦ : ੧ (1165); ੨੦ : ੨; ੨੩ : ੧ (1166)

ਬਾਦਿਸਾਹੁ—ਵੇਖੋ 'ਬਾਦਿਸਾਹ'। ਭੈਰ, ੧੦, ੫ : ੧ (1165); ੨੧ : ੧ (1166)
ਬਾਦੁ—ਝਗੜਾ; ਬਹਿਸ। ਭੈਰ, ੪, ੨ : ੧ (1164)
ਬਾਂਧਿ—ਬੰਨ੍ਹ ਕੇ। ਸੋਰ, ੨, ੪ : ੧ (657); ਸਾਰ, ੧, ੨ : ੪ (1252)
ਬਾਧਿਓ—ਬੰਨ੍ਹਿਆ ਹੈ, ਬੱਝਾ ਰਹਿੰਦਾ ਹੈ। ਸਾਰ, ੧, ੧ : ੪ (1252)
ਬਾਧਿਲਾ—ਬੰਨ੍ਹ ਲਿਆ। ਭੈਰ, ੧੦, ੧* : ੧ (1165)
ਬਾਂਧੀ—ਬੱਧੀ, ਬੰਨ੍ਹੀ। ਸਾਰ, ੩, ੧ : ੧ (1252)
ਬਾਂਧੇ—ਬੰਨ੍ਹੇ ਹੋਏ। ਧਨਾ, ੧, ੩ : ੨ (693)
ਬਾਂਧੈ—ਬੰਨ੍ਹਦਾ ਹੈ, ਬੰਨ੍ਹ ਲਏ। ਸਾਰ, ੩, ੧ : ੧; ੨ (1253)
ਬਾਨਵੈ—ਬਾਵਨ, ਬਵੰਜਾ ਬੀਰ (ਦਰਪਣ); ਬਾਨਵੇਂ (੯੨) (ਸਬਦਾਰਥ); ਬਣਾਉਂਦੇ, ਰਚਦੇ ਹਨ (ਮਹਾਨ ਕੋਸ਼)। ਮਲਾ, ੧, ੫ : ੧ (1292)
ਬਾਨਾਰਸੀ—ਕਾਂਸੀ। ਰਾਮ, ੪, ੧ : ੧ (973)
ਬਾਨੀ—ਬਾਣੀ। ਭੈਰ, ੧੧, ੩ : ੧ (1166)
ਬਾਨੈ—ਜੰਗਲ; ਵਣ। ਪ੍ਰਭਾ, ੨, ੨ : ੧ (1351)
ਬਾਪ—ਪਿਤਾ, ਪਿਉ। ਗੋਂਡ, ੩, ੧* : ੨ (873); ਬਸੰ, ੨, ੧* : ੨ (1196); ਮਲਾ, ੨, ੧ : ੨ (1292)
ਬਾਪਰੋ—ਬਪੁਰਾ, ਵਿਚਾਰਾ। ਗੋਂਡ, ੪, ੧* : ੨; ੫ : ੨ (874)
ਬਾਪੁ—ਪਿਤਾ, ਵੇਖੋ 'ਬਾਪ'। ਰਾਮ, ੩, ੧ : ੧ (973); ਮਾਲੀ, ੨, ੧* : ੧ (988); ਭੈਰ, ੩, ੧* : ੩ (1163)
ਬਾਮਨ—ਬ੍ਰਾਹਮਣ, ਪੰਡਿਤ। ਟੋਡੀ, ੩, ੧ : ੨ (718)
ਬਾਰ—ਵਾਰ, ਵਾਰੀ। ਭੈਰ, ੮, ੧ : ੪ (1165); ੧੦, ੨੬ : ੧ (1166)
ਬਾਰਹ—ਬਾਰਾਂ (੧੨)। ਧਨਾ, ੧, ੨ : ੨ (693)
ਬਾਰਿਕ—ਬੱਚਾ। ਧਨਾ, ੩, ੪ : ੧ (693); ਰਾਮ, ੧, ੪ : ੨ (972); ਭੈਰ, ੭, ੪ : ੧ (1164)
ਬਾਲ—ਬਾਲਕ, ਬੱਚਾ। ਗੋਂਡ, ੫, ੩ : ੨ (874)
ਬਾਲਹਾ—ਪਿਆਰਾ। ਧਨਾ, ੩,੧ : ੧[੨]; ੨; ੨ : ੧; ੨; ੩ : ੧; ੨; ੪ : ੧; ੨; ੫ : ੨ (693)
ਬਾਲਕੁ—ਵੇਖੋ 'ਬਾਲ'। ਰਾਮ, ੧, ੪ : ੧ (972)
ਬਾਵਨ—ਚੰਦਨ ਦਾ। ਪ੍ਰਭਾ, ੨, ੨ : ੧ (1351)
ਬਾਵਲਾ—ਝੱਲਾ ਜਿਹਾ, ਕਮਲਾ ਜਿਹਾ। ਮਲਾ, ੧, ੨ : ੨ (1292)
ਬਿਉਹਾਰ—ਵਰਤ ਵਿਹਾਰ, ਕਰਮ-ਕਾਂਡ। ਭੈਰ, ੧੧, ੯ : ੧ (1167)
ਬਿਆਧਿ—ਰੋਗ (ਗ੍ਰਸਤ), ਵਿਕਾਰਾਂ ਵਿਚ ਪ੍ਰਵਿਰਤ; ਇਹ ਅਜਾਮਲ ਦਾ ਵਿਸ਼ੇਸ਼ਣ ਹੈ। ਗਉ, ੧, ੧ : ੧ (345)
ਬਿਆਪਕ—ਪਸਰਿਆ ਹੋਇਆ, ਫੈਲਿਆ ਹੋਇਆ। ਆਸਾ, ੧, ੧ : ੧ (485)
ਬਿਆਪਿਕ—ਵੇਖੋ 'ਬਿਆਪਕ'। ਮਲਾ, ੧, ੫ : ੩ (1292)
ਬਿਆਪੈ—ਦਬਾਉ ਪਾ ਰਖਦਾ ਹੈ. ਪ੍ਰਭਾ, ੩, ੩ : ੧ (1351)
ਬਿਸਮਿਲਿ—ਮਰੀ ਹੋਈ, ਮੋਈ। ਭੈਰ, ੧੦, ੨ : ੧; ੩ : ੨ (1165)
ਬਿਸਾਰਿ— 1. ਭੁਲਾ ਕੇ। ਬਿਲਾ, ੧, ੧ : ੨ (858)
2. ਭੁਲਾਈਂ, ਵਿਸਾਰੀਂ। ਮਲਾ, ੨, ੧* : ੧[੨] (1292)
ਬਿਸਾਰੇ—ਭੁਲਾਈਂ, ਵਿਸਾਰੀਂ। ਮਲਾ, ੨, ੧* : ੨ (1292)
ਬਿਸਿਆਰ—ਬਹੁਤ। ਤਿਲੰ, ੨, ੨ : ੧ (727)
ਬਿਸ੍ਵ—ਸਾਰਾ, ਸਭ, ਤਮਾਮ। ਮਲਾ, ੧, ੨ : ੧ (1292)
ਬਿਖਈ— ਵਿਸ਼ਈ, ਵਿਕਾਰੀ। ਗੋਂਡ, ੨, ੩ : ੧ (873)
ਬਿਖਿਆ—ਮਾਇਆ, ਭੁਲੇਖਾ। ਸਾਰ, ੧, ੧* : ੧ (1252)

ਬਿਖੁ—ਜ਼ਹਿਰ। ਆਸਾ, ੪, ੧ : ੧ (485); ਧਨਾ, ੨, ੧ : ੨ (693); ਭੈਰ, ੮, ੨ : ੪ (1165); ੧੧, ੭ : ੪ (1167)

ਬਿਖੈ — 1. ਵਿਸ਼ੇ, ਵਿਕਾਰ। ਆਸਾ, ੫, ੧* : ੧ (486)
2. ਵਿਸ਼ਈ, ਵਿਕਾਰੀ। ਗੋਂਡ, ੪, ੪ : ੧ (874)

ਬਿਗਸਾਨਾ—ਖਿੜਨਾ, ਖੁਸ਼ ਹੋਣਾ। ਭੈਰ, ੮, ੧ : ੩ (1165)

ਬਿਗਾਰੀ—ਵਿਗਾਰ, ਕਿਸੇ ਹੋਰ ਵਾਸਤੇ ਕੀਤਾ ਹੋਇਆ ਕੰਮ। ਤਿਲੰ, ੩, ੧* : ੩ (727)

ਬਿਗਾਰੇ —ਵਿਗਾੜ ਦਿੱਤੇ। ਭੈਰ, ੯, ੧ : ੩ (1165)

ਬਿਚਰਤ—ਵਿਚਾਰਿਆਂ, ਵਿਚਾਰ ਕਰਕੇ। ਆਸਾ, ੧, ੨ : ੨ (485)

ਬਿਚਾਰੈ—ਵਿਚਾਰ ਕਰੇ। ਸੋਰ, ੩, ੧ : ੪ (657)

ਬਿਟਾਰਿਓ—ਵਿਗਾੜ ਦਿੱਤਾ, ਜੂਠਾ ਕਰ ਦਿੱਤਾ। ਆਸਾ, ੨, ੩ : ੨ (485)

ਬਿਡਾਣੀ—ਅਸਚਰਜ ਰੂਪ। ਪ੍ਰਭਾ, ੧, ੪ : ੨ (1351)

ਬਿਦਰੁ—ਵਿਦੁਰ ਭਗਤ, ਜੋ ਪਾਂਡੋ ਦਾ ਮਤਰੇਆ ਭਰਾ ਗੋਲੀ ਵਿਚੋਂ ਸੀ। ਗਉ, ੧, ੨ : ੧ (345)

ਬਿਦਾਰਿਓ—ਪਾੜ ਦਿੱਤਾ, ਚੀਰ ਦਿੱਤਾ। ਭੈਰ, ੯, ੫ : ੧ (1165)

ਬਿੰਦ੍ਰਾਬਨਾ—ਤੁਲਸੀ ਦਾ ਜੰਗਲ, ਮਥੁਰਾ ਜ਼ਿਲ੍ਹੇ ਵਿਚ ਜਮਨਾ ਨਦੀ ਦੇ ਕਿਨਾਰੇ ਇਕ ਜੰਗਲ। ਮਾਲੀ, ੧, ੩ : ੧ (988)

ਬਿਧਿ—ਢੰਗ ਨਾਲ, ਤਰੀਕੇ ਨਾਲ। ਭੈਰ, ੮, ੪ : ੪ (1165); ੧, ੧ : ੨ (1167)

ਬਿਨਸਿ— ਬਿਨਸਣਾ, ਨਾਸ ਹੋਣਾ। ਧਨਾ, ੧, ੧* : ੨ (692)

ਬਿਨਤੀ—ਬੇਨਤੀ, ਤਰਲੇ। ਭੈਰ, ੯, ੨ : ੧ (1165); ੧੦, ੨੨ : ੧ (1166)

ਬਿਨਾ—ਇਲਾਵਾ, ਬਗੈਰ। ਮਾਲੀ, ੩, ੧* : ੨ (988); ਭੈਰ, ੨, ੩ : ੧ (1163)

ਬਿਨਾਵੈ—ਚੁਣਵਾਉਂਦਾ, ਚੁਗਵਾਉਂਦਾ। ਭੈਰ, ੫, ੧ : ੩ (1164)

ਬਿਨੁ—ਬਿਨਾਂ, ਬਗੈਰ, ਸੱਖਣਾ। ਗਉ, ੧, ੧ : ੧ (345); ਆਸਾ, ੧, ੧* : ੧; ੨,੪ : ੧; ੩, ੨ : ੨ (485); ਸੋਰ, ੩, ੧ : ੨; ੩ (657); ਬਿਲਾ, ੧, ੧* : ੨ (858); ਗੋਂਡ, ੪, ੧ : ੨; ੧* : ੧; ੨; ੫ : ੨ (874); ਭੈਰ, ੧੧, ੯ : ੩ (1167)

ਬਿਨੋਦ—ਹਾਸੇ ਦੀਆਂ ਗੱਲਾਂ। ਰਾਮ, ੧, ੨ : ੨ (992)

ਬਿਬਾਦ— ਬਹਿਸ-ਮੁਬਾਹਿਸਾ, ਵਿਵਾਦ। ਭੈਰ, ੪, ੨ : ੧ (1164)

ਬਿਮੋਹਿਤ—ਮੋਹ ਲੈਂਦੀ। ਆਸਾ, ੧, ੧ : ੨ (485)

ਬਿਰਹ—ਜੁਦਾਈ, ਵਿਛੋੜਾ। ਬਸੰ, ੩, ੨ : ੧ (1196)

ਬਿਰਥਾ—ਪੀੜ, ਦੁਖ। ਪ੍ਰਭਾ, ੧, ੧ : ੧ (1350)

ਬਿਰਦੁ—ਸੁਭਾ, ਖਾਸਾ। ਧਨਾ, ੫, ੧ : ੧ (694)

ਬਿਰਲਾ—ਵਿਰਲਾ, ਕੋਈ-ਕੋਈ, ਟਾਵਾਂ। ਆਸਾ, ੧, ੧ : ੨ (485)

ਬਿਰਲੇ—ਵਿਰਲੇ, ਵੇਖੋ 'ਬਿਰਲਾ'। ਧਨਾ, ੩, ੫ : ੧ (693)

ਬਿਰਾਜਿਤ—ਸੋਭਦਾ, ਸੋਭ ਰਿਹਾ। ਮਾਰੂ, ੧, ੨ : ੧ (1105)

ਬਿਰਾਤਾ—ਰੱਤਿਆ, ਰੰਗਿਆ। ਬਸੰ, ੩, ੨ : ੧ (1196)

ਬਿਰੂਧੀ—ਰੁੱਝੀ ਹੋਈ। ਰਾਮ, ੧, ੪ : ੨ (972)

ਬੀਖੂ—ਬਿਰਛ, ਰੁੱਖ। ਪ੍ਰਭਾ, ੨, ੨ : ੧ (1351)

ਬੀਖੇ—ਬਿਖੇ, ਵਿਚ। ਪ੍ਰਭਾ, ੨, ੨ : ੧ (1351)

ਬੀਚਾਰ—ਵਿਚਾਰਾਂ, ਖਿਆਲਾਂ ਦੇ ਅਦਾਨ ਪ੍ਰਦਾਨ। ਰਾਮ, ੧, ੨ : ੨ (972)

ਬੀਚਾਰੀ— 1. ਵਿਚਾਰ ਕਰਕੇ। ਆਸਾ, ੧, ੪ : ੧ (485)
2. ਵਿਚਾਰਦਾ ਹੈ, ਸਮਝਦਾ ਹੈ। ਪ੍ਰਭਾ, ੧, ੩ : ੨ (1351)

ਬੀਚਾਰੁ—ਬਿਆਨ, ਕਥਨ। ਤਿਲੰ, ੨, ੩ : ੧ (727); ਭੈਰ, ੮, ੪ : ੩ (1165)
ਬੀਜਲੁ—ਬਿਜਲੀ। ਸੋਰ, ੧, ੩ : ੨ (657)
ਬੀਠਲ—ਮਾਇਆ ਦੇ ਪ੍ਰਭਾਵ ਤੋਂ ਪਰੇ; ਪ੍ਰਭੂ, ਹਰੀ (ਭਾਵ)। ਆਸਾ, ੨, ੨ : ੨; ੪ : ੧ (485)
ਬੀਠਲਾ—ਪ੍ਰਮਾਤਮਾ, ਹਰੀ। ਭੈਰ, ੧੦, ੧* : ੨ (1165)
ਬੀਠਲੁ—ਵੇਖੋ 'ਬੀਠਲ'। ਆਸਾ, ੨, ੧ : ੨; ੧* : ੧; ੩ : ੨; ੪ : ੧੨ (485); ਗੌਂਡ, ੭, ੧* : ੧ (874); ਕਾਨ, ੧, ੨ : ੨ (1318)
ਬੀਠਲੋ — ਵੇਖੋ 'ਬੀਠਲ'। ਗੂਜ, ੨, ੩ : ੨ (525)
ਬੀਠੁਲਾ—ਵੇਖੋ 'ਬੀਠਲ'। ਧਨਾ, ੩, ੫ : ੨ (693); ਗੌਂਡ, ੩, ੧* : ੨ (873); ਬਸੰ, ੨, ੧* : ੨; ੨ : ੨; ੪ : ੨ (1196); ਮਲਾ, ੨, ੧ : ੨ (1292)
ਬੀਠੁਲਾਇ—ਵੇਖੋ 'ਬੀਠਲ'। ਮਾਲੀ, ੨, ੧* : ੧ (988)
ਬੀਠੁਲੁ—ਪ੍ਰਭੂ, ਪ੍ਰਮਾਤਮਾ, ਵਾਹਿਗੁਰੂ। ਪ੍ਰਭਾ, ੩, ੨ : ੨ (1351)
ਬੀਤੀ—ਬੀਤੀਆਂ, ਗੁਜ਼ਾਰੀਆਂ। ਭੈਰ, ੧੦, ੧੪ : ੧ (1166)
ਬੀਨਾਂ—ਵੇਖਣ ਵਾਲਾ। ਤਿਲੰ, ੨, ੩ : ੧ (727)
ਬੀਬੀ—ਇਸਤਰੀਆਂ ਲਈ ਸਨਮਾਨ ਬੋਧਕ ਸ਼ਬਦ। ਭੈਰ, ੧, ੩ : ੨ (1167)
ਬੁਗੋਈ—ਤੂੰ ਆਖਦਾ ਹੈਂ। ਤਿਲੰ, ੩, ੧ : ੨ (727)
ਬੁਝਾਈ— ਸਮਝ, ਸੂਝ। ਗੂਜ, ੧, ੨ : ੨ (525)
ਬੁਦਬਦਾ—ਪਾਣੀ ਦਾ ਬੁਲਬਲਾ । ਆਸਾ, ੧, ੨ : ੧ (485)
ਬੁਧ—ਬੁਧੀਮਾਨ, ਗਿਆਨਵਾਨ। ਮਲਾ, ੧, ੫ : ੧ (1292)
ਬੁਧਿ—ਮੱਤ, ਬੁੱਧੀ। ਗੌਂਡ, ੩, ੧ : ੧ (873)
ਬੁਰਾ—ਮੰਦਾ, ਚੰਗਾ ਦਾ ਉਲਟ। ਭੈਰ, ੧੧, ੫ : ੩ (1167)
ਬੂਝਲ—ਜਾਣੂ, ਗਿਆਨਵਾਨ, ਬੁਝਣ ਵਾਲਾ; ਹਰੀ (ਭਾਵ)। ਪ੍ਰਭਾ, ੧, ੧ : ੧ (1350)
ਬੂਝੀਐ— ਸਮਝਿਆ, ਜਾਣਿਆ। ਗੂਜ, ੨, ੧* : ੧ (525)
ਬੂਝੈ—ਸਮਝ ਸਕਣਾ, ਪਹਿਚਾਨਣਾ। ਆਸਾ, ੧, ੧ : ੨ (485); ਭੈਰ, ੧੧, ੪ : ੨ (1166)
ਬੇ—ਹੇ, ਅਬੇ। ਭੈਰ, ੧੦, ੧ : ੧ (1165)
ਬੇਸ੍ਵਾ—ਵੇਸਵਾ, ਅਨੇਕ ਵੇਸ਼ ਬਣਾਉਣ ਵਾਲੀ, ਕੰਚਨੀ। ਭੈਰ, ੮, ੩ : ੧ (1165)
ਬੇਢੀ—ਤਰਖਾਣ, ਮਿਸਤਰੀ, ਕਾਰੀਗਰ। ਸੋਰ, ੨, ੧ : ੨; ੧* : ੧; ੨; ੩; ੨ : ੧; ੨; ੩ : ੧; ੪ : ੧ (657)
ਬੇਦ—ਵੇਦ, ਹਿੰਦੂ ਧਰਮ ਦੇ ਪ੍ਰਧਾਨ ਧਰਮ ਗ੍ਰੰਥ—ਰਿਗ, ਯਜੁਰ, ਸਾਮ ਅਤੇ ਅਥਰਵ। ਰਾਮ, ੨, ੧ : ੧ (972)
ਬੇਦੁ—ਵੇਖੋ 'ਬੇਦ'। ਟੋਡੀ, ੧, ੨ : ੧ (718); ਗੌਂਡ, ੧, ੨ : ੩ (873); ਰਾਮ, ੩, ੨ : ੨ (973)
ਬੇਦੇਸੇਵਾ—ਬਿਨਾ ਦੇਸ਼ ਦੇ, ਲਾ-ਮਕਾਨ (ਸ਼ਬਦਾਰਥ); ਦੇਸ਼ਾਂ ਵਿਚੋਂ (ਦਰਪਣ)। ਭੈਰ, ੧, ੪ : ੨ (1167)
ਬੇਧੀਅਲੇ—ਵਿੰਨਿਆ ਹੈ। ਰਾਮ, ੧, ੧* : ੧ (972); ਪ੍ਰਭਾ, ੧, ੧* : ੧ (1350)
ਬੇਨਤੀ—ਅਰਜ਼, ਪ੍ਰਾਰਥਨਾ। ਭੈਰ, ੧੦, ੧੦ : ੧ (1165)
ਬੇਨੁ—ਬੰਸਰੀ, ਮੁਰਲੀ। ਰਾਮ, ੨, ੧ : ੨ (973); ਮਾਲੀ, ੧, ੧* : ੧; ੪ : ੧ (988)
ਬੇਲ—ਵੇਲ, ਲਤਾ। ਟੋਡੀ, ੩, ੩ : ੧; ੨ (718)
ਬੇਲਿ—ਵੇਲਾਂ, ਬੂਟੇ। ਧਨਾ, ੩, ੧ : ੧ (693)
ਬੇੜਾ—ਨੌਕਾ, ਕਿਸ਼ਤੀ। ਬਸੰ, ੨, ੨ : ੧ (1196)
ਬੇੜੀ—ਪਗਬੰਧਨ, ਪੈਰਾਂ ਨੂੰ ਪਾਉਣ ਵਾਲਾ ਬੰਧਨ। ਭੈਰ, ੧੦, ੧੨ : ੧ (1166)
ਬੈਕੁੰਠ—ਵੈਕੁੰਠ, ਵਿਸ਼ਨੂੰ ਦੇ ਰਹਿਣ ਦਾ ਲੋਕ, ਸੁਰਗ। ਮਾਲੀ, ੨, ੧ : ੧ (988); ਭੈਰ, ੧੧, ੧ : ੩ (1166); ਮਲਾ, ੧, ੧ : ੧ (1292)
ਬੈਕੁੰਠਹਿ—ਵੈਕੁੰਠ ਵਿਚ। ਗੌਂਡ, ੫, ੨ : ੨ (874)

ਬੈਕੁੰਠਿ—ਵੈਕੁੰਠ ਨੂੰ, ਸੁਰਗ ਨੂੰ। ਟੋਡੀ, ੨, ੨ : ੨ (718)
ਬੈਠਾ—ਬਹਿ ਗਿਆ, ਬੈਠ ਗਿਆ। ਭੈਰ, ੬, ੨ : ੨ (1164)
ਬੈਠੋ—ਬੈਠਾ ਹੈ, ਵੱਸਦਾ ਹੈ। ਗੂਜ, ੨, ੧ : ੧ (525)
ਬੈਰਾਗਨਿ—ਵੈਰਾਗ ਵਿਚ ਆਈਆਂ; (ਭਾਵ) ਸ਼ਾਂਤ ਹੋਈਆ, ਸੰਸਾਰ ਤੋ ਉਪਰਾਮ ਹੋਈਆਂ ਇੰਦ੍ਰੀਆਂ। ਧਨਾ, ੨, ੧ : ੧ (693)
ਬੈਰਾਗੀ— ਸੰਸਾਰ ਤੋਂ ਉਚਾਟ, ਮਾਇਆ ਤੋਂ ਉਪਰਾਮ। ਰਾਮ, ੨, ੧* : ੧ (973); ਭੈਰ, ੭, ੧* : ੨ (1164); ੧੧, ੫ : ੧ (1166)
ਬੈਰੇ—ਹੋਰ, ਵੱਖਰਾ। ਧਨਾ, ੪, ੨ : ੨ (693)
ਬੋਲ—ਬਚਨ। ਤਿਲੰ, ੩, ੨ : ੧ (727); ਮਲਾ, ੧, ੩ : ੨ (1292)
ਬੋਲਹਿ—ਬੋਲਦੇ, ਮਲਾ, ੧, ੩ : ੨ (1292)
ਬੋਲੈ— 1. ਕਹਿੰਦਾ/ਆਖਦਾ ਹੈ। ਟੋਡੀ, ੧, ੧ : ੧[੨] (718)
2. ਬੋਲਦਾ ਹੈ। ਮਾਲੀ, ੩, ੧* : ੧[੨] ; ੨ (988)
ਬ੍ਰਹਮ ਜੋਤਿ—ਪ੍ਰਮਾਤਮਾ ਦੀ ਜੋਤਿ ਵਿਚ। ਰਾਮ, ੨, ੨ : ੨ (973)
ਬ੍ਰਹਮਾ—(ਪੁਰਾਣਾਂ ਅਨੁਸਾਰ) ਜਗਤ ਰਚਣ ਵਾਲਾ ਦੇਵਤਾ। ਮਲਾ, ੧, ੨ : ੧ (1292)
ਬ੍ਰਹਮੁ—ਆਤਮਾ, ਜਿੰਦ। ਪ੍ਰਭਾ, ੩, ੧ : ੨ (1351)
ਬ੍ਰਤੁ—ਵਰਤ, ਬਿਨਾ ਅਹਾਰ ਰਹਿਣ ਦਾ ਨਿਯਮ। ਟੋਡੀ, ੨, ੧ : ੨ (718)

ਭਉ—ਡਰ, ਖ਼ੌਫ। ਧਨਾ, ੨, ੪ : ੧ (693)
ਭਉਜਲ—ਭਵਜਲ, ਸੰਸਾਰ-ਸਾਗਰ। ਭੈਰ, ੧੧, ੮ : ੩ (1167)
ਭਇਓ—ਹੋਇਆ, ਭਇਆ। ਧਨਾ, ੧, ੩ : ੨ (693); ਮਾਰੂ, ੧, ੧ : ੨ (1105); ਭੈਰ, ੭, ੧* : ੨ (1164); ਮਲਾ, ੨, ੩ : ੧ (1292)
ਭਇਆ—ਹੋਇਆ, ਹੋ ਗਿਆ। ਸੋਰ, ੩, ੨ : ੩ (657); ਭੈਰ, ੩, ੪ : ੨ (1164); ੧੦, ੨੮ : ੨ (1166)
ਭਈ—ਹੋ ਗਈ। ਧਨਾ, ੧, ੩ : ੨ (693)
ਭਏ—ਹੋ ਗਏ, ਹੋਇਆ, ਹੋਏ। ਗਉ, ੧, ੧ : ੨ (345); ਟੋਡੀ, ੨, ੧* : ੨; ੨ : ੧ (718); ਮਾਲੀ, ੩, ੨ : ੨ (988); ਮਾਰੂ, ੧, ੨ : ੨ (1105)
ਭਸਮਤੀ—ਚੁਲ੍ਹਾ। ਮਲਾ, ੧, ੩ : ੫ (1292)
ਭਗਤ—ਭਗਤੀ ਵਾਲਾ, ਸੇਵਕ, ਉਪਾਸਕ। ਮਾਰੂ, ੧, ੪ : ੧ (1105); ਭੈਰ, ੬, ੩ : ੨ (1164); ੧੦, ੧੬ : ੧; ੨੭ : ੨ (1166); ਬਸੰ, ੩, ੩ : ੨ (1196); ਮਲਾ, ੧, ੫ : ੫ (1292)
ਭਗਤਹੁ—ਭਗਤੀ, ਉਪਾਸਨਾ। ਆਸਾ, ੫, ੧ : ੨ (486)
ਭਗਤਨ—ਭਗਤਾਂ। ਧਨਾ, ੨, ੨ : ੨ (693)
ਭਗਤਿ —ਸੇਵਾ, ਉਪਾਸਨਾ, ਭਗਤੀ। ਆਸਾ, ੩, ੩ : ੧ (485); ਧਨਾ, ੨, ੪ : ੧ (693); ਮਾਰੂ, ੧, ੪ : ੨ (1105); ਭੈਰ, ੬, ੧ : ੨ (1164); ੮, ੨ : ੧ (1165); ੧, ੪ : ੧ (੧੧੬੭); ਬਸੰ, ੧, ੧* : ੧ (1195); ਮਲਾ, ੧, ੧* : ੨ (1292)
ਭਗਤੁ—ਵੇਖੋ 'ਭਗਤ'। ਮਾਰੂ, ੧, ੧* : ੨[੨] (1105); ਭੈਰ, ੩, ੩ : ੧; ੪ : ੧ (1163); ਸਾਰ, ੩, ੧ : ੧[੨] (1253)
ਭਗਵਾਨ—ਕਰਤਾਰ, ਪਾਰਬ੍ਰਹਮੁ। ਸਾਰ, ੧, ੪ : ੪ (1252)
ਭਜਹਿ—ਭਜਨ ਕਰਦਾ, ਸਿਮਰਨ ਕਰਦਾ। ਭੈਰ, ੧੦, ੬ : ੨ (1165); ਪ੍ਰਭਾ, ੧, ੪ : ੧ (1351)
ਭਜੰਤੇ—ਸਿਮਰਦੇ। ਭੈਰ, ੨, ੧* : ੧ (1163)
ਭਜਿ—ਦੌੜ ਕੇ। ਭੈਰ, ੮, ੪ : ੨ (1165)

ਭਾਰ ਅਠਾਰਹ—ਵੇਖੋ 'ਅਠਾਰਹ ਭਾਰ'। ਭੈਰ, ੧, ੨ : ੨ (1167)
ਭਾਵਸੀ— ਭਾਉਂਦਾ, ਚੰਗਾ ਲਗਦਾ। ਆਸਾ, ੫, ੧ : ੧ (486)
ਭਾਵੈ— 1. ਭਾਉਂਦਾ, ਚੰਗਾ ਲਗਦਾ। ਆਸਾ, ੫, ੧ : ੧ (1164)
 2. ਭਾਵੇਂ, ਬੇ-ਸ਼ੱਕ। ਬਸੰ, ੧, ੧* : ੧ (1195)
ਭਿੰਨ—ਵੱਖ, ਅਲੱਗ, ਜੁਦਾ। ਆਸਾ, ੧, ੨ : ੧ (485)
ਭੀ—ਵੀ। ਗੂਜ, ੧, ੪ : ੩ (525); ਗੌਂਡ, ੭, ੩ : ੧ (875); ਬਸੰ, ੨, ੪ : ੧ (1196)
ਭੀਖ—ਭਿਖਿਆ, ਯਾਚਨਾ ਕਰਕੇ ਪ੍ਰਾਪਤ ਕੀਤੀ ਵਸਤੂ। ਗੂਜ, ੧, ੧ : ੨ (525)
ਭੀਤਰਿ— ਅੰਦਰ, ਵਿਚ। ਸੋਰ, ੩, ੩ : ੧ (657); ਰਾਮ, ੨, ੩ : ੨ (973); ਭੈਰ, ੨, ੨ : ੧ (1163)
ਭੁਲਾਈ— ਕੁਰਾਹੇ ਪਾਈ, ਧੋਖੇ/ਛਲ ਵਿਚ ਲਿਆਂਦੀ। ਗੂਜ, ੧, ੨ : ੧ (525)
ਭੂਖੇ—ਭੁੱਖੇ ਨੂੰ। ਭੈਰ, ੭, ੧ : ੧ (1164)
ਭੂਚਰ—ਪ੍ਰਾਣ ਹੇਠ ਉਤਾਰਨੇ, ਯੋਗ ਸਾਧਨਾ ਦੀ ਇਕ ਕਿਰਿਆ। ਰਾਮ, ੩, ੩ : ੧ (973)
ਭੂਤ—ਜੇਹਾ, ਸਮਾਨ, ਤਦਰੂਪ। ਗੌਂਡ, ੬, ੧ : ੧ (874)
ਭੂਮਿ—ਜ਼ਮੀਨ, ਧਰਤੀ। ਰਾਮ, ੪, ੩ : ੧ (973); ਭੈਰ, ੫, ੩ : ੨ (1164)
ਭੂਲਾ—ਖੁੰਝ ਗਿਆ, ਗੁਮਰਾਹ ਹੋਇਆ। ਆਸਾ, ੫, ੧* : ੨ (486); ਭੈਰ, ੮, ੨ : ੩ (1165)
ਭੂਲੌਂ—ਭੁਲੇਖੇ ਵਿਚ। ਸਾਰ, ੧, ੧* : ੨ (1252)
ਭੇਸਵਾ—ਭੇਸ ਵਿਚ, ਰੂਪ ਵਿਚ। ਭੈਰ, ੧, ੧* : ੨ (1167)
ਭੇਟਤ—ਮਿਲਦਿਆਂ, ਮਿਲ ਕੇ। ਗੌਂਡ, ੪, ੩ : ੨ (874)
ਭੇਟਲ—ਮਿਲਿਆ ਹੈ। ਭੈਰ, ੪, ੪ : ੨ (1164)
ਭੇਟਿਲੇ—ਮਿਲਿਆ। ਸੋਰ, ੧, ੧* : ੧ (657)
ਭੇਟੁਲਾ—ਮਿਲ ਪਿਆ, ਦਰਸ਼ਨ ਕੀਤੇ। ਆਸਾ, ੫, ੨ : ੨ (486)
ਭੇਦੰ—ਭੇਦ, ਫਰਕ। ਗੌਂਡ, ੧, ੪ : ੨ (873)
ਭੇਦੀ—ਅੰਤਰ/ਰੂਪ-ਰੰਗ ਬਣਾਉਣ ਵਾਲਾ। ਪ੍ਰਭਾ, ੧, ੨ : ੨ (1350)
ਭੇਦੁ—ਫਰਕ, ਵਿੱਥ। ਭੈਰ, ੧੦, ੨੮ : ੨ (1166)
ਭੈ—ਡਰ। ਗੌਂਡ, ੫, ੪ : ੪ (874); ਭੈਰ, ੯, ੩ : ੨; ੪ : ੧ (1165)
ਭੈਇਲਾ— ਹੋ ਜਾਂਦਾ ਹੈ। ਪ੍ਰਭਾ, ੨, ੨ : ੨; ੩ : ੧ (1351)
ਭੈਸਰ—ਝੋਟਾ, ਮੱਝ। ਟੋਡੀ, ੩, ੨ : ੧ (718)
ਭੈਰਉ—ਇਕ ਜਾਤੀ ਦਾ ਨਾਮ ਸੀ, ਇਸ ਦੀ ਸਵਾਰੀ ਕਾਲੇ ਕੁੱਤੇ ਦੀ ਕਹੀ ਜਾਂਦੀ ਹੈ। ਸ਼ਿਵ ਜੀ ਦੀਆਂ ਅੱਠ ਭਿਆਨਕ ਸ਼ਕਲਾਂ ਵਿੱਚੋਂ ਇੱਕ ਭੈਰਉ ਹੈ। ਗੌਂਡ, ੬, ੧ : ੧ (874)
ਭੈਲਾ — 1. ਵੱਸਦਾ ਸੀ, ਮੌਜੂਦ ਸੀ। ਆਸਾ, ੨, ੧ : ੨; ੧* : ੧; ੨ : ੨; ੩ : ੨ (485)
 2. ਮਿਲ ਗਿਆ। ਆਸਾ, ੫, ੨ : ੧ (486)
ਭੋਜਨੁ—ਖਾਣਾ, ਖਾਣ ਯੋਗ ਪਦਾਰਥ। ਆਸਾ, ੪, ੨ : ੧ (485)
ਭ੍ਰਮਿ—ਭ੍ਰਮਣ ਕਰ ਕੇ, ਭੌਂ ਕੇ। ਧਨਾ, ੪, ੩ : ੨੨ (694)
ਭ੍ਰਮੀਆ—ਭਰਮ ਵਾਲੀ। ਧਨਾ, ੪, ੨ : ੪ (693)
ਭ੍ਰਮੁ—ਭਰਮ, ਭੁਲੇਖਾ, ਮਿਥਿਆ ਗਿਆਨ। ਸੋਰ, ੩, ੨ : ੩ (657); ਮਲਾ, ੨, ੧ : ੧ (1292)
ਭ੍ਰਮੈ—ਭਟਕਦਾ ਹੈ, ਦੌੜਦਾ ਹੈ। ਗੌਂਡ, ੨, ੧ : ੧ (873)

ਮਉਲਾਨਾ—ਮੌਲਵੀ, ਮੁੱਲਾਂ। ਭੈਰ, ੧, ੩ : ੧ (1167)
ਮਈਏ—ਮੁਝੇ, ਮੈਨੂੰ। ਧਨਾ, ੪, ੨ : ੫ (693)
ਮਸਕੀਨ—ਅਧੀਨ, ਨਿਮਾਣਾ। ਤਿਲੰ, ੨, ੧* : ੨ (727)

ਮਸਤਕਿ—ਮੱਥੇ ਤੇ। ਭੈਰ, ੮, ੪ : ੧ (1165)
ਮਸੀਤਿ— ਮਸੀਤ ਵਿਚ, ਮਸਜਿਦ ਵਿਚ, ਮੁਸਲਮਾਨਾਂ ਦਾ ਧਰਮ ਸਥਾਨ ਜਿੱਥੇ ਨਮਾਜ਼ ਵੇਲੇ ਮੱਥਾ ਟੇਕਦੇ ਹਨ। ਗੌਂਡ, ੭, ੪ : ੩; ੪ (875)
ਮਸੇਲ—ਮੇਲ ਕੇ। ਭੈਰ, ੧੦, ੧੯ : ੧ (1166)
ਮਹਜਿਦਿ—ਮਸਜਿਦ, ਮਸੀਤ; ਵੇਖੋ 'ਮਸੀਤ'। ਭੈਰ, ੧, ੩ : ੧ (1167)
ਮਹਲ—ਘਰ, ਰਹਿਣ ਦਾ ਸਥਾਨ। ਭੈਰ, ੧੦, ੨੧ : ੧ (1166)
ਮਹਾ—ਬਹੁਤ, ਵੱਡਾ, ਵੱਡੀ। ਆਸਾ, ੨, ੧* : ੨ (485); ਸੋਰ, ੨, ੩ : ੨ (657); ਗੌਂਡ, ੬, ੩ : ੧ (874)
ਮਹਾਦੇਉ—ਸ਼ਿਵ। ਗੌਂਡ, ੭, ੨ : ੧ (874)
ਮਹਿ—ਵਿਚ, ਅੰਦਰ। ਆਸਾ, ੨, ੧ : ੨ (485); ਧਨਾ, ੧, ੩ : ੨; ੪, ੧* : ੪ (693); ਰਾਮ, ੨, ੧ : ੨; ੩ : ੧ (973); ਭੈਰ, ੧੦, ੨੧ : ੧ (1166); ਸਾਰ, ੧, ੧ : ੧ (1252)
ਮਹਿਮਾ— ਬਜ਼ੁਰਗੀ, ਵਡਿਆਈ। ਭੈਰ, ੫, ੧* : ੨ (1164)
ਮਹੀ—ਵਿਚ, ਅੰਦਰ। ਆਸਾ, ੨, ੪ : ੨ (485)
ਮੰਗਾਵਹਿ—ਮੰਗਾਵੇਂ। ਗੂਜ, ੧, ੧ : ੨ (525)
ਮਗਾਵੈ—ਮੰਗਾਉਂਦਾ ਹੈ। ਭੈਰ, ੫, ੧ : ੨ (1164)
ਮਗੋਲ—ਮੁਗਲ; ਤੂਰਾਨ ਦੀ ਰਹਿਣ ਵਾਲੀ ਇਕ ਪ੍ਰਸਿੱਧ ਜਾਤੀ, ਜਿਸ ਨੇ ਭਾਰਤ ਵਿਚ ਮੁਗਲ ਰਾਜ ਕਾਇਮ ਕੀਤਾ। ਤਿਲੰ, ੩, ੨ : ੨ (727)
ਮਛੁਲੀ—ਮੱਛੀ। ਧਨਾ, ੩, ੪ : ੨ (693)
ਮਜੂਰੀ—ਉਜਰਤ, ਮਿਹਨਤਾਨਾ। ਸੋਰ, ੨, ੧ : ੨; ੨ : ੧ (657)
ਮਟੁਕੀ—ਮਿੱਟੀ ਦਾ ਬਰਤਨ, ਕੁੱਜਾ। ਭੈਰ, ੧੦, ੨੦ : ੧ (1166)
ਮੰਡਪ—ਮਹਿਲ, ਘਰ। ਧਨਾ, ੧, ੧ : ੧ (692)
ਮੰਡਲ—ਸੰਸਾਰ, ਜਗਤ। ਰਾਮ, ੨, ੧ : ੨ (973)
ਮੰਡਲੀਕ—ਉਹ ਰਾਜੇ ਜੋ ਕਿਸੇ ਵੱਡੇ ਮਹਾਰਾਜੇ ਅੱਗੇ ਹਾਲਾ ਭਰਦੇ ਹੋਣ। ਮਲਾ, ੧, ੩ : ੨ (1292)
ਮਣਿ—ਮਣਕੇ। ਆਸਾ, ੧, ੧* : ੨ (485)
ਮੰਤਰ— ਮਤਾ, ਸਲਾਹ। ਭੈਰ, ੯, ੩ : ੧ (1165)
ਮਤਿ—ਨਿਸ਼ਚਾ। ਗੌਂਡ, ੩, ੨ : ੨ (874)
ਮਥਨੁ—ਨਾਸ਼ ਕਰਨਾ, ਮਾਰਨਾ। ਗੌਂਡ, ੫, ੪ : ੧ (874)
ਮੰਦਰੁ—ਘਰ। ਰਾਮ, ੧, ੩ : ੧ (972); ਭੈਰ, ੧, ੧ : ੨ (1167)
ਮੰਦਲੁ—ਤਬਲਾ। ਸੋਰ, ੩, ੧ : ੧ (657)
ਮਧੁ—ਸ਼ਹਿਦ। ਸਾਰ, ੧, ੨ : ੧; ੨ (1252)
ਮਧੁਰ—ਪਿਆਰੀ, ਭਿੰਨੀ, ਕੰਨਾਂ ਨੂੰ ਭਾਉਣ ਵਾਲੀ। ਮਾਲੀ, ੧, ੧* : ੨² (988)
ਮਧੇ—ਵਿਚ, ਅੰਦਰ। ਟੋਡੀ, ੩, ੨ : ੨; ੩ : ੧; ੪ : ੧²; ੨ (718); ਰਾਮ, ੧, ੧ : ੧ (972)
ਮਨ— 1. ਅੰਤਰ-ਆਤਮਾ, ਅੰਤਹਕਰਣ। ਆਸਾ, ੫, ੧* : ੧ (486); ਬਿਲਾ, ੧, ੧* : ੨ (858); ਸਾਰ, ੧, ੧* : ੧ (1252); ਪ੍ਰਭਾ, ੧, ੧ : ੧ (1350)
2. ਮਨੁੱਖ ਦੀ ਉਹ ਸ਼ਕਤੀ ਜਿਸ ਨਾਲ ਉਹ ਸੋਚਦਾ ਹੈ। ਗੂਜ, ੧, ੧* : ੧ (525); ਗੌਂਡ, ੧, ੧* : ੨; ੪ : ੨ (873)
3. ਸੋਚ, ਖਿਆਲ। ਰਾਮ, ੪, ੧* : ੧ (973)
ਮਨਸਾ—ਬੁੱਧੀ। ਆਸਾ, ੧, ੩ : ੨ (485); ਸੋਰ, ੩, ੨ : ੨ (657)
ਮਨਹਿ—ਮਨ ਵਿਚ। ਰਾਮ, ੪, ੪ : ੧ (973)

ਮਨਾ—ਹੇ ਮਨ। ਆਸਾ, ੫, ੧* : ੨ (486)
ਮਨਿ—ਮਨ ਵਿਚ। ਧਨਾ, ੩, ੧ : ੨; ੨ : ੨; ੩ : ੨; ੪ : ੨; ੫ : ੨ (693)
ਮਨੀ—ਮੇਰੇ। ਤਿਲੰ, ੨, ੧ : ੨ (727)
ਮਨੁ— 1. ਮਨ ਨੂੰ। ਆਸਾ, ੧, ੩ : ੨ (485)
2. ਸੋਚ, ਚੇਤਨਾ। ਆਸਾ, ੩, ੧ : ੧ (485), ੫, ੧ : ੨ (486)
3. ਅੰਤਹਕਰਣ, ਅੰਤਰ-ਆਤਮਾ। ਆਸਾ, ੪, ੧* : ੨ (485); ਸੋਰ, ੩, ੨ : ੪; ੩ : ੩ (657); ਰਾਮ, ੧, ੧* : ੧ (972); ਭੈਰ, ੩, ੧* : ੨ (1163); ੪, ੧* : ੨; ੭, ੪ : ੨ (1164); ੧, ੩ : ੧ (1167); ਬਸੰ, ੩, ੨ : ੨ (1196); ਪ੍ਰਭਾ, ੧, ੧ : ੧; ੩ : ੧ (1350)
ਮਨੋਰਥ—ਇੱਛਾ, ਚਾਹ, ਵਾਸ਼ਨਾ, ਸੰਕਲਪ। ਆਸਾ, ੧, ੩ : ੧ (485)
ਮਪਿ—ਮਿਣ ਕੇ, ਮਾਪ ਕੇ, ਕੱਛ ਕੇ। ਆਸਾ, ੩, ੧ : ੨[੨] (485)
ਮਰਨ—ਸ਼ਰੀਰ ਤੋਂ ਪ੍ਰਾਣਾਂ ਦਾ ਵਿਯੋਗ, ਮੌਤ। ਮਾਰੂ, ੧, ੨ : ੨ (1105)
ਮਰਨੁ—ਮਰਨਾ, ਵੇਖੋ 'ਮਰਨ'। ਬਸੰ, ੧, ੨ : ੧ (1195)
ਮਰਿਬੋ—ਮਰਦਾ। ਭੈਰ, ੧੧, ੨ : ੪ (1166)
ਮਰੈ—ਸਰੀਰ ਤਿਆਗੇ, ਵੇਖੋ 'ਮਰਨ'। ਰਾਮ, ੪, ੧ : ੧ (973); ਭੈਰ, ੧੧, ੮ : ੪ (1167)
ਮਲਿਆ—ਤੋੜ ਦਿੱਤਾ। ਭੈਰ, ੧੦, ੯ : ੨ (1165)
ਮਲੈ—ਮੈਲ ਦਾ। ਗੂਜ, ੨, ੧ : ੧ (525)
ਮਲੋ—ਮੈਲ, ਮਲ। ਗੂਜ, ੨, ੧ : ੧ (525)
ਮਾਇ—ਮਾਂ, ਮਾਤਾ। ਰਾਮ, ੩, ੧ : ੧ (973); ਭੈਰ, ੧੦, ੬ : ੧; ੭ : ੧ (1165)
ਮਾਇਆ— 1. ਛਲ, ਕਪਟ, ਦੰਭ। ਆਸਾ, ੧, ੧ : ੨ (485); ੫, ੧* : ੨ (486)
2. ਭੁਲੇਖਾ, ਭ੍ਰਮ, ਅਵਿਦਿਆ। ਧਨਾ, ੨, ੩ : ੧; ੨ (693)
3. ਜਗਤ ਰਚਨਾ ਦਾ ਕਾਰਣ ਰੂਪ ਈਸ਼ਵਰ ਦੀ ਸ਼ਕਤੀ। ਭੈਰ, ੯, ੩ : ੨ (1165)
4. ਧਨ, ਦੌਲਤ। ਸਾਰ, ੧, ੩ : ੧; ੨ (1252)
ਮਾਈ—ਮਾਂ, ਦੇਵੀ; ਪਾਰਵਤੀ (ਭਾਵ)। ਗੌਂਡ, ੬, ੩ : ੧ (874)
ਮਾਹਿ—ਵਿਚ। ਆਸਾ, ੪, ੧ : ੨ (485); ਭੈਰ, ੮, ੧* : ੧; ੯, ੪ : ੧ (1165); ਕਾਨ, ੧, ੧* : ੨; ੨ : ੧ (1318)
ਮਾਖਨੁ—ਦੁੱਧ। ਗੌਂਡ, ੪, ੨ : ੨ (874)
ਮਾਖੀ—ਮੱਖੀ; ਸਹਿਦ ਦੀ ਮੱਖੀ। ਸਾਰ, ੧, ੨ : ੧ (1252)
ਮਾਂਗੈ—ਮੰਗਦਾ ਹੈ। ਸੋਰ, ੨, ੨ : ੧ (657)
ਮਾਛਲੋ—ਮੱਛੀ ਦਾ। ਗੂਜ, ੨, ੨ : ੨ (525)
ਮਾਛੁਲੀ—ਮੱਛੀ। ਟੋਡੀ, ੧, ੧ : ੨ (718)
ਮਾਝੈ—ਵਿਚ। ਗੂਜ, ੨, ੨ : ੨ (525)
ਮਾਟੀ—ਮਿੱਟੀ ਤੋਂ। ਮਾਲੀ, ੩, ੧ : ੧ (988); ਪ੍ਰਭਾ, ੩, ੨ : ੧ (1351)
ਮਾਂਡੀਅਲੇ—ਜੁੜਿਆ ਰਹਿੰਦਾ ਹੈ। ਰਾਮ, ੧, ੧* : ੨ (972)
ਮਾਡੈ—ਲਾਉਂਦਾ/ਜੋੜਦਾ ਹੈ। ਆਸਾ, ੪, ੧ : ੨ (485)
ਮਾਂਡੈ—ਠਾਨ ਲੈਂਦਾ ਹੈ, ਤੁਲ ਪੈਂਦਾ ਹੈ। ਬਸੰ, ੧, ੨ : ੧ (1195)
ਮਾਤਾ—ਮਾਂ, ਮਾਇ। ਮਾਲੀ, ੧, ੨ : ੧ (988); ਭੈਰ, ੭, ੪ : ੧ (1164)
ਮਾਥੈ—ਮੱਥੇ ਉੱਤੇ। ਧਨਾ, ੫, ੧* : ੧ (694); ਟੋਡੀ, ੩, ੨ : ੧ (718); ਮਾਰੂ, ੧,੧ : ੨ (1105)
ਮਾਧਉ—ਹੇ ਮਾਧੋ, ਹੇ ਪ੍ਰਭੂ। ਧਨਾ, ੫,੧ : ੧ (694); ਮਾਲੀ, ੨, ੧* : ੧ (988); ਸਾਰ, ੨, ੧* : ੧ (1252)
ਮਾਧੌ—ਹੇ ਮਾਧੋ, ਹੇ ਹਰੀ। ਧਨਾ, ੫, ੨ : ੧ (694)

ਮੀਨੁ—ਮੱਛੀ। ਗੌਂਡ, ੪, ੧* : ੧ (874); ਸਾਰ, ੧, ੧ : ੧ (1252)
ਮੀਰ—ਬਾਦਸ਼ਹ। ਤਿਲੰ, ੩, ੪ : ੨ (727)
ਮੁਈ—ਮਰੀ ਹੋਈ, ਮੋਈ ਹੋਈ। ਭੈਰ, ੧੦, ੧੮ : ੧ (1166)
ਮੁਸਲਮਾਣੁ—ਇਸਲਾਮ ਨੂੰ ਮੰਨਣ ਵਾਲਾ। ਗੌਂਡ, ੭, ੪ : ੩ (875)
ਮੁਕਤਾ—ਮੁਕਤ, ਆਜ਼ਾਦ। ਕਾਨ, ੧, ੧ : ੨ (1318)
ਮੁਕਤਿ— 1. ਅਵਿਦਿਆ ਦੇ ਬੰਧਨਾਂ ਤੋਂ ਛੁਟਕਾਰਾ, ਕਲੇਸਾਂ ਤੋਂ ਰਿਹਾਈ, ਛੁਟਕਾਰਾ। ਗਉ, ੧, ੧ : ੨ (345); ਗੌਂਡ, ੬, ੪ : ੨ (874); ਮਾਰੂ, ੧, ੧ : ੨ (1105); ਸਾਰ, ੩, ੧* : ੨ (1252); ਮਲਾ, ੨, ੨ : ੧² (1252)
2. ਮੁਕਤੀਆਂ; ਇਹ ਚਾਰ ਹਨ :— (1) ਸਾਲੋਕਯ, (2) ਸਾਮੀਪਯ, (3) ਸਾਰੂਪਯ, (4) ਸਾਯੁਜਯ। ਮਾਰੂ, ੧, ੧ : ੧ (1105)
ਮੁਕੰਦ—ਮੁਕਤੀ ਦੇਣ ਵਾਲਾ, ਵਾਹਿਗੁਰੂ (ਭਾਵ)। ਤਿਲੰ, ੩, ੪ : ੨ (693)
ਮੁਖ—ਮੂੰਹ। ਸੋਰ, ੩, ੨ : ੨ (657), ਧਨਾ, ੩, ੪ : ੧ (693)
ਮੁਖਿ—ਮੂੰਹ ਵਿਚ , ਮੂੰਹ ਤੋਂ। ਗੌਂਡ, ੧, ੨ : ੩ (873); ਸਾਰ, ੧, ੨ : ੨ (1252)
ਮੁਖੁ—ਚੇਹਰਾ। ਮਲਾ, ੧, ੨ : ੧ (1292); ਕਾਨ, ੧, ੨ : ੧ (1318)
ਮੁਝ—ਮੇਰੇ। ਮਲਾ, ੨, ੧ : ੧ (1292)
ਮੁਝੈ—ਮੈਨੂੰ। ਭੈਰ, ੧੦, ੨੩ : ੨ (1166)
ਮੁਦਗਰ—ਮੁਤਹਿਰਾ, ਸਲੋਤਰਾ, ਮੋਟਾ ਡੰਡਾ ਜੋ ਫਕੀਰ ਲੋਕ ਹੱਥ ਵਿੱਚ ਰੱਖਦੇ ਹਨ। ਭੈਰ, ੧, ੨ : ੨ (1167)
ਮੁਨਿ—ਸਾਧੂ, ਰਿਸ਼ੀ, ਸੰਤ। ਧਨਾ, ੩, ੫ : ੧ (693); ੫, ੧ : ੨; ੧* : ੨ (694)
ਮੁਰਾਰਿ—(ਮੁਰ ਰਾਖਸ਼ ਦਾ ਵੈਰੀ) ਕ੍ਰਿਸ਼ਨ; ਹਰੀ (ਭਾਵ)। ਭੈਰ, ੧੧, ੧ : ੧ (1166)
ਮੁਰਾਰੀ—ਵੇਖੋ 'ਮੁਰਾਰਿ'। ਆਸਾ, ੧,੪ : ੨ (485); ਗੌਂਡ, ੪, ੪ : ੨ (874); ਭੈਰ, ੭, ੨ : ੪ (1164)
ਮੁਲਾਂ—ਵਿਦਵਾਨ, ਆਲਿਮ, ਗਿਆਨਵਾਨ, ਮੌਲਵੀ। ਭੈਰ, ੧੦, ੯ : ੧ (1165), ੨੨ : ੧ (1166)
ਮੂਆ—ਮਰ ਗਿਆ। ਭੈਰ, ੮, ੧ : ੪ (1165)
ਮੂਏ—ਮਰਨ ਤੋਂ, ਮਰਨ ਪਿਛੋਂ। ਮਲਾ, ੨, ੨ : ੧ (1292)
ਮੂੰਡ—ਸਿਰ। ਧਨਾ, ੧, ੧ : ੨ (692)
ਮੂਰਖ—ਬੁਧੀ ਰਹਿਤ, ਬੇ-ਅਕਲ। ਗੌਂਡ, ੭, ੧* : ੧ (874)
ਮੂਰਖੁ—ਵੇਖੋ 'ਮੂਰਖ'। ਟੋਡੀ, ੧, ੨ : ੧ (718)
ਮੂਲਹੁ—ਮੁੱਢ ਤੋਂ, ਆਦਿ ਤੋਂ; ਪ੍ਰਮਾਤਮਾਂ ਤੋਂ (ਭਾਵ)। ਭੈਰ, ੮, ੨ : ੩ (1165)
ਮੂੜ—ਮੂਰਖ। ਭੈਰ, ੭, ੧ : ੩ (1164)
ਮੂੜ੍—ਮੂਰਖ, ਬੁੱਧੀ ਰਹਿਤ। ਸਾਰ, ੧, ੩ : ੩ (1252)
ਮੇਘ—ਬੱਦਲ। ਮਲਾ। ੧, ੪ : ੨ (1292)
ਮੇਘਾ—ਮੇਂਢਾ, ਭੇਡ। ਮਾਲੀ, ੧, ੧ : ੧ (988)
ਮੇ ਰਵੀ—ਜਾ ਰਿਹਾ ਹੈ। ਤਿਲੰ, ੩, ੧ : ੧ (727)
ਮੇਰਾ—ਆਪਣਾ, ਬੋਲਣ ਵਾਲੇ ਦਾ ਆਪਣਾ। ਧਨਾ, ੫, ੧ : ੨ (694); ਰਾਮ, ੪, ੪ : ੨ (973); ਭੈਰ, ੪, ੧ : ੧ (1164); ੧੦, ੪ : ੧; ੯ : ੨ (1165); ਬਸੰ, ੩, ੨ : ੨ (1196); ਪ੍ਰਭਾ, ੧, ੧* : ੨ (1350)
ਮੇਰੀ—ਬੋਲਣ ਵਾਲੇ ਦੀ ਆਪਣੀ। ਆਸਾ, ੩, ੧ : ੧ (485); ਧਨਾ, ੧, ੨ : ੧² (693); ਭੈਰ, ੬, ੧* : ੧ (1164); ੧੦, ੭ : ੧ (1165); ਸਾਰ, ੩, ੧ : ੧ (1252); ੨ : ੧ (1253)
ਮੇਰੇ—ਬੋਲਣ ਵਾਲੇ ਦਾ ਆਪਣਾ/ਆਪਣੇ। ਗੂਜ, ੧, ੧* : ੧ (525); ਭੈਰ, ੩, ੩ : ੧ (1163); ੧, ੪ : ੧ (1167); ਬਸੰ, ੧, ੧* : ੨ (1195); ਸਾਰ, ੩, ੨ : ੧ (1253)
ਮੇਰੈ—ਮੇਰੇ। ਧਨਾ, ੩, ੧ : ੨; ੨ : ੨; ੩ : ੨; ੪ : ੨ (693); ੫, ੧* : ੧ (694)

ਮੇਰੋ—ਮੇਰਾ, ਮੇਰੇ। ਆਸਾ, ੩, ੧ : ੧ (485); ਧਨਾ, ੩, ੧* : ੧ (693); ਮਾਲੀ, ੨, ੧* : ੧ (988); ਭੈਰ, ੩, ੧* : ੨ (1163); ਸਾਰ, ੨, ੨ : ੨; ੩, ੧* : ੧ (1252); ਪ੍ਰਭਾ, ੨, ੧* : ੨ (1351)

ਮੇਲਿ— 1. ਮੇਲ ਕੇ, ਮਿਲਾਕਰ। ਭੈਰ, ੧੦, ੧੯ : ੨ (1166)
2. ਮਿਲਾ ਦਿਉ। ਬਸੰ, ੨, ੩ : ੧ (1196)

ਮੇਵਾ—ਮਿੱਠਾ ਫਲ ; (ਭਾਵ) ਅੰਮ੍ਰਿਤ ਫਲ। ਭੈਰ, ੧੧, ੭ : ੪ (1167)

ਮੈ— 1. ਅਹੰ, ਮੈਂ। ਸੋਰ, ੧, ੨ : ੪ (657); ਧਨਾ, ੪, ੩ : ੪ (694); ਤਿਲੰ, ੨, ੧* : ੧; ੨[੨], ੩ : ੧ (727); ਗੌਂਡ, ੩, ੧* : ੨; ੧ : ੨ (873); ਭੈਰ, ੨, ੧* : ੨ (1163); ੪, ੧ : ੧ (1164); ੧੦, ੨੨ : ੨ (1166); ਸਾਰ, ੩, ੨ : ੧ (1253); ਪ੍ਰਭਾ, ੧, ੧ : ੨ (1350); ੩, ੧* : ੨ (1351)
2. ਵਿਚ। ਗੌਂਡ, ੩, ੧ : ੧ (873)

ਮੋ— 1. ਮੈਂ, ਮੈਨੂੰ। ਸੋਰ, ੨, ੧ : ੨; ੩, ੧* : ੧ (657); ਬਿਲਾ, ੧, ੧ : ੧ (857); ੧* : ੧ (858); ਗੌਂਡ, ੩, ੧* : ੧ (873); ਬਸੰ, ੨, ੩ : ੧; ੪ : ੨ (1196); ਸਾਰ, ੩, ੧ : ੨[੨] (1253); ਮਲਾ, ੨, ੧* : ੧; ੨ : ੨ (1292)
2. ਮੇਰੇ। ਸਾਰ, ੨, ੧* : ੧ (1252)

ਮੋਹ—ਸਨੇਹ, ਮੁਹੱਬਤ। ਸਾਰ, ੧, ੧ : ੪ (1252)

ਮੋਹਿ—1. ਮੈਂ। ਧਨਾ, ੨, ੧ : ੧; ੨ : ੧ (693)
2. ਮੈਨੂੰ। ਗੌਂਡ, ੩, ੨ : ੧ (873); ੪, ੧ : ੧ (874); ਭੈਰ, ੯, ੪ : ੧ (1165)
3. ਮੇਰੇ ਕੋਲੋਂ, ਮੈਥੋਂ। ਸਾਰ, ੩, ੧ : ੧ (1253)

ਮੋਚਨ—ਨਾਸ ਕਰਨ ਵਾਲਾ। ਸਾਰ, ੩, ੧* : ੨ (1252)

ਮੋਦੀ—ਭੰਡਾਰੀ। ਗੌਂਡ, ੭, ੨ : ੨ (874)

ਮ੍ਰਿਗ—ਹਿਰਨ। ਗੂਜ, ੨, ੩ : ੧ (525)

ਯਾਰਾਂ—ਸੱਜਣਾਂ, ਮਿਤਰਾਂ। ਤਿਲੰ, ੩, ੧* : ੧[੨] (727)

ਰਸਨਾ—ਜੀਭ ਦੁਆਰਾ, ਰਸਨਾ ਨਾਲ। ਭੈਰ, ੪, ੨ : ੨ (1164)

ਰਸਾਇਨ—ਰਸਾਂ ਦਾ ਘਰ; (ਭਾਵ) ਨਾਮ-ਅੰਮ੍ਰਿਤ। ਆਸਾ, ੪, ੩ : ੨ (486)

ਰਸਾਇਨੁ—ਰਸਾਂ ਦਾ ਘਰ; (ਭਾਵ) ਨਾਮ-ਅੰਮ੍ਰਿਤ। ਭੈਰ, ੪, ੨ : ੨ (1167)

ਰਸੁ—(ਨਾਮ ਦਾ) ਸੁਆਦ। ਸੋਰ, ੨, ੩ : ੨ (657), ਰਾਮ, ੪, ੪ : ੨ (973)

ਰਹਤਾ—ਰਖਦਾ ਹੈ। ਗੌਂਡ, ੧, ੩ : ੩ (873)

ਰਹਾਉਗੋ—ਛੱਡ ਦਿਆਂਗਾ। ਰਾਮ, ੨, ੨ : ੧ (973)

ਰਹਿਓ—ਰਹਿ ਜਾਂਦਾ ਹੈ; ਸਥਿਤ ਹੈ (ਭਾਵ)। ਆਸਾ, ੨, ੪ : ੨ (485); ਸੋਰ, ੨, ੧* : ੨ (657); ਟੋਡੀ, ੨, ੧* : ੧ (718)

ਰਹਿਆ—ਰਹਿ ਜਾਂਦਾ ਹੈ, ਵੇਖੋ ਰਹਿਓ। ਸੋਰ, ੧, ੩ : ੪ (657); ਭੈਰ, ੭, ੩ : ੩ (1164); ੧੦, ੨੫ : ੧ (1166); ਬਸੰ, ੩, ੩ : ੧ (1196); ਪ੍ਰਭਾ, ੨, ੧ : ੨ (1351)

ਰਹੀ—ਕਾਇਮ ਹੋ ਗਈ। ਭੈਰ, ੧੦, ੨੭ : ੧ (1166)

ਰਹੀਐ—ਰਹਿਣਾ ਚਾਹੀਦਾ ਹੈ। ਭੈਰ, ੫, ੧* : ੧ (1164)

ਰਹੀਮਾਂ—ਹੇ ਰਹਿਮ ਕਰਨ ਵਾਲੇ, ਹੇ ਕ੍ਰਿਪਾਲੂ। ਤਿਲੰ, ੨, ੧ : ੧ (727)

ਰਹੈ— 1. ਰਹਿ ਗਿਆ ਹੈ। ਟੋਡੀ, ੨, ੧ : ੨ (718)
2. ਰਹਿੰਦਾ ਹੈ। ਭੈਰ, ੮, ੧* : ੨ (1165); ੧੦, ੧੩ : ੨ (1166); ਸਾਰ, ੧, ੧ : ੧ (1252); ਪ੍ਰਭਾ, ੩, ੪ : ੨ (1351)

ਰੰਗ—ਵਰਣ, ਲਾਲ ਪੀਲਾ ਆਦਿ। ਧਨਾ, ੩, ੧* : ੧ (693)
ਰੰਗੀ ਲੇ—ਰੰਗ ਲਈ ਹੈ। ਭੈਰ, ੧, ੧* : ੧; ੨ (1163)
ਰਚਨਾ—ਸ਼੍ਰਿਸ਼ਟੀ। ਆਸਾ, ੧, ੪ : ੧ (485)
ਰਚਿ—ਫਬ ਕੇ। ਭੈਰ, ੪, ੧ : ੨[2] (1164)
ਰਤ—ਰੱਤੀ, ਪ੍ਰੀਤਿ ਵਾਲੀ। ਭੈਰ, ੭, ੨ : ੧ (1164)
ਰਤਨ—ਹੀਰਾ, ਕੀਮਤੀ ਪੱਥਰ, ਕੀਮਤੀ ਤੇ ਅਦਭੁਤ ਵਸਤੂ; ਰੱਬੀ ਗੁਣਾ ਦੇ ਰਤਨ (ਭਾਵ)। ਸੋਰ, ੧, ੩ : ੧ (657)
ਰਤਨੁ- 1. (ਨਾਮ) ਰਤਨ। ਸੋਰ, ੩, ੨ : ੨ (657)
2. ਕੀਮਤੀ ਵਸਤੂ, ਹੀਰਾ, ਮਾਣਿਕ। ਪ੍ਰਭਾ, ੨, ੩ : ੨ (1351)
ਰਫਤੀ—ਗਿਆ। ਤਿਲੰ, ੩, ੧ : ੧ (727)
ਰਮਈਆ—ਪ੍ਰਭੂ, ਪਾਰਬ੍ਰਹਮ। ਗੂਜ, ੨, ੧* : ੧ (525); ਗੌਂਡ, ੬, ੧* : ੧ (874); ਮਾਲੀ, ੧, ੨ : ੨ (988)
ਰਮਿ—ਰਮਿਆ, ਵਿਆਪਕ। ਬਸੰ, ੩, ੩ : ੧ (1196)
ਰਵਾਂਈ—ਸਿਮਰਦਾ ਹਾਂ, ਜਪਦਾ ਹਾਂ। ਪ੍ਰਭਾ, ੧, ੧ : ੨ (1350)
ਰਵਿ—ਵਿਆਪਕ। ਪ੍ਰਭਾ, ੨, ੧ : ੨ (1351)
ਰਵਿਆ—ਰਮਿਆ, ਪਸਰਿਆ, ਵਿਆਪਕ। ਪ੍ਰਭਾ, ੧, ੧* : ੨ (1350)
ਰਾਇ—ਰਾਜਾ। ਰਾਮ, ੪, ੪ : ੨ (973); ਭੈਰ, ੩, ੧* : ੧ (1163); ਮਲਾ, ੧, ੧* : ੧; ੨ : ੪ (1292); ਕਾਨ, ੧, ੧* : ੧ (1318)
ਰਾਇਆ—ਰਾਜਾ; ਕ੍ਰਿਸ਼ਨ (ਭਾਵ)। ਭੈਰ, ੬, ੧* : ੧ (1164)
ਰਾਸਿ—ਸੱਚ। ਤਿਲੰ, ੩, ੧ : ੨ (727)
ਰਾਖਉ—ਰੱਖੀਆਂ ਹਨ। ਰਾਮ, ੨, ੨ : ੨ (973)
ਰਾਖਸੀ—ਰਹੇਗਾ। ਆਸਾ, ੫, ੧ : ੨ (486)
ਰਾਖਿਓ—ਰੱਖ ਲਿਆ, ਬਚਾ ਲਿਆ ਹੈ। ਭੈਰ, ੯, ੩ : ੨ (1165)
ਰਾਖੀਅਲੇ—ਰੱਖਦਾ/ਰਖਦੀ ਹੈ। ਰਾਮ, ੧, ੧ : ੨; ੨ : ੨; ੩ : ੨; ੪ : ੨ (972)
ਰਾਖੁ—ਰੱਖੋ। ਮਾਲੀ, ੩, ੨ : ੧ (988)
ਰਾਖੈ— 1. ਰੱਖਦਾ ਹੈ। ਭੈਰ, ੫, ੧* : ੧ (1164)
2. ਰੱਖ ਸਕਦਾ, ਬਚਾ ਸਕਦਾ। ਭੈਰ, ੯, ੪ : ੧ (1165)
ਰਾਂਗਉ—ਰੰਗਦਾ ਹਾਂ। ਆਸਾ, ੩, ੨ : ੧ (485)
ਰਾਂਗਨਿ—ਰੰਗ ਵਿਚ। ਆਸਾ, ੩, ੨ : ੧ (485)
ਰਾਚੀਲੇ—ਰਚਿਆ ਹੈ, ਬਣਾਇਆ ਹੈ। ੧, ੨ : ੧ (1292)
ਰਾਜ— 1. ਰਾਜਯ, ਰਿਆਸਤ। ਗਉ, ੧, ੨ : ੧ (345)
2. ਰਾਜਾ। ਰਾਮ, ੧, ੨ : ੧ (972)
ਰਾਜਾ—1. ਬਾਦਸ਼ਾਹ। ਟੋਡੀ, ੩, ੧ : ੧ (718)
2. ਬਾਦਸ਼ਾਹ, ਪ੍ਰਭੂ ਵਾਹਿਗੁਰੂ (ਭਾਵ)। ਰਾਮ, ੪, ੪ : ੨ (973); ਮਾਰੂ, ੧, ੧* : ੧ (1105); ਭੈਰ, ੯, ੩ : ੨ (1165); ਮਲਾ, ੧, ੧ : ੩; ੨ : ੫; ੩ : ੬ ; ੪ : ੬ (1292)
ਰਾਜੁ—ਬਾਦਸ਼ਾਹੀ। ਗੂਜ, ੧, ੧ : ੧ (525); ਮਾਰੂ, ੧, ੩ : ੧ (1105)
ਰਾਜੇ—ਰਾਜੇ ਨੇ, ਬਾਦਸ਼ਾਹ ਨੇ। ਭੈਰ, ੯, ੨ : ੧ (1165)
ਰਾਂਡੀ—ਰੰਡੀ, ਵਿਧਵਾ। ਟੋਡੀ, ੩, ੧ : ੨[2] (718)

ਰਾਤਾ—ਰੰਗਿਆ ਹੋਇਆ। ਰਾਮ, ੨, ੧* : ੨; ੪ : ੨ (973); ਭੈਰ, ੭, ੪ : ੨ (1164); ਬਸੰ, ੩, ੨ : ੨ (1196); ਪ੍ਰਭਾ, ੧, ੩ : ੧ (1350)

ਰਾਤੀ—ਰਾਤ, ਸੂਰਜ ਛਿਪਣ ਤੋਂ ਚੜ੍ਹਨ ਤੱਕ ਦਾ ਸਮਾਂ। ਆਸਾ, ੩, ੧* : ੨ (485)

ਰਾਮ—ਰਮਿਆ ਹੋਇਆ, ਪਾਰਬ੍ਰਹਮ, ਕਰਤਾਰ, ਵਾਹਿਗੁਰੂ, ਸਰਵ ਵਿਆਪੀ। ਗਉ, ੧, ੧* : ੨; ੧ : ੩ (345); ਆਸਾ, ੩, ੧* : ੨; ੨ : ੨ (485); ੪, ੩ : ੨ (486); ਟੋਡੀ, ੨, ੧* : ੧; ੧ : ੧; ੩, ੪ : ੨ (718); ਬਿਲਾ, ੧, ੧* : ੨ (858); ਗੌਂਡ, ੪, ੧* : ੨; ੫ : ੨; ੬, ੫ : ੧ (874); ਰਾਮ, ੧, ੧* : ੧ (972); ੩, ੧* : ੧; ੪, ੧ : ੨; ੨ : ੨; ੩ : ੨ (973); ਮਾਲੀ, ੧, ੧* : ੧, ੩, ੧* : ੨ (988), ਮਾਰੂ, ੧, ੧* : ੧, ੨ : ੨ (1105), ਭੈਰ, ੪, ੧* : ੨; ੨ : ੨ (1164); ੯, ੧* : ੧; ੧੦, ੧ : ੨ (1165); ਬਸੰ, ੧, ੨ : ੨ (1195); ਕਾਨ, ੧, ੧* : ੧ (1318)

ਰਾਮਈਆ—ਵੇਖੋ 'ਰਾਮ'। ਧਨਾ, ੩, ੧ : ੨; ੧* : ੧; ੨ : ੨; ੩ : ੨; ੪ : ੨ (693); ਮਲਾ ੨, ੧* : ੨ (1292); ਪ੍ਰਭਾ, ੨, ੧* : ੨ (1351)

ਰਾਮਹਿ—ਰਾਮ ਨੂੰ। ਟੋਡੀ, ੧, ੨ : ੧ (718); ਗੌਂਡ, ੧, ੧* : ੨ (873); ਰਾਮ, ੨, ੧* : ੧ (973)

ਰਾਮ ਚੰਦੁ— 1. ਅਯੁਧਿਆ ਦੇ ਰਾਜੇ ਦਸਰਥ ਦੇ ਸਪੁੱਤਰ, ਜੋ ਰਾਣੀ ਕੌਸ਼ਲਿਆ ਦੇ ਉਦਰ ਤੋਂ ਪੈਦਾ ਹੋਏ ਸਨ। ਗੌਂਡ, ੭, ੩ : ੧ (875)
2. ਪ੍ਰਮਾਤਮਾ, ਵਾਹਿਗੁਰੂ (ਭਾਵ)। ਰਾਮ, ੪, ੪ : ੨ (973)

ਰਾਮਾ—ਰਾਮ ਨੂੰ, ਰਾਮ ਦੀ, ਹੇ ਰਾਮ। ਆਸਾ, ੫, ੧ : ੨ (486); ਗੌਂਡ, ੨, ੧* : ੧; ੪ : ੧; ੩, ੧* : ੧ (873); ਮਾਲੀ, ੩, ੧* : ੧ (988)

ਰਾਮਿ—ਹਰੀ ਨੇ, ਵਾਹਿਗੁਰੂ ਨੇ। ਭੈਰ, ੯, ੩ : ੨ (1165)

ਰਾਮੁ—ਵੇਖੋ 'ਰਾਮ'। ਸੋਰ, ੩, ੧* : ੧; ੩ : ੨ (657); ਧਨਾ, ੧, ੧* : ੧ (692); ਟੋਡੀ, ੨, ੧* : ੨;੨ : ੨; ੩, ੪ : ੨ (718); ਗੌਂਡ, ੨, ੧* : ੨ (873); ਮਾਲੀ, ੩, ੧* : ੧; ੧ : ੨ (988); ਭੈਰ, ੪, ੧ : ੧; ੫, ੧* : ੧ (1164); ੯, ੧ : ੩; ੫ : ੨; ੧੦, ੪ : ੨; ੬ : ੨ (1165); ਪ੍ਰਭਾ, ੧, ੧ : ੨ (1350); ੨, ੧ : ੨ (1351)

ਰਾਵਨ—ਵਿਸ੍ਰਵਾ ਅਤੇ ਕੈਕਸ਼ੀ ਦਾ ਪੁਤਰ, ਇਕ ਵਿਦਵਾਨ ਪੰਡਿਤ ਅਤੇ ਲੰਕਾਂ ਦਾ ਰਾਜਾ। ਧਨਾ, ੧, ੩ : ੧ (693); ਗੌਂਡ, ੭, ੩ : ੨ (875)

ਰਿਸਾਇ—ਗੁੱਸਾ ਕਰੇਗਾ, ਰਿਸਾਵੇਗਾ। ਭੈਰ, ੩, ੧* : ੩ (1163)

ਰਿਖੀ—ਪਰਮਪਦ ਨੂੰ ਪਹੁੰਚਿਆ ਹੋਇਆ ਪੁਰਖ, ਮੁਨੀ। ਮਲਾ, ੧, ੩ : ੧ (1292)

ਰਿਦੈ—ਮਨ ਵਿਚ, ਹਿਰਦੇ ਵਿਚ। ਆਸਾ, ੧, ੪ : ੧ (485)

ਰੀ—ਇਸਤਰੀ ਲਈ ਸੰਬੋਧਕ ਸ਼ਬਦ, ਅਰੀ, ਹੇ। ਗੂਜ, ੨, ੧ : ੧; ੨ ; ੧* : ੧ (525); ਸੋਰ, ੨, ੧* : ੧; ੪ : ੧ (657)

ਰੀਧਾਈਲੇ—ਰੰਧਨ ਕਰ ਲਈ, ਰਿੰਨ ਲਈ। ਆਸਾ, ੨, ੩ : ੧ (485)

ਰੁਦਨੁ—ਰੋਣਾ। ਭੈਰ, ੧੦, ੬ : ੧ (1165)

ਰੁਪੇ—ਚਾਂਦੀ। ਆਸਾ, ੩, ੪ : ੧ (485)

ਰੂਪ— 1. ਸੁਹੱਪਣ, ਸੁੰਦਰਤਾ, ਖੂਬਸੂਰਤੀ। ਗਉ, ੧, ੧ : ੧ (345)
2. ਸਰੂਪ, ਸ਼ਕਲ, ਸੂਰਤ। ਮਾਰੂ, ੧, ੪ : ੧ (1105); ਭੈਰ, ੧, ੪ : ੨ (1163); ਸਾਰ, ੩, ੧* : ੧ (1252)

ਰੂਪੀ—ਸਰੂਪ ਵਾਲਾ। ਪ੍ਰਭਾ, ੨, ੧* : ੨ (1351)

ਰੂਪੀਆ—ਰੂਪ ਵਾਲਾ, ਸ਼ਕਲ ਵਾਲਾ। ਮਲਾ, ੧, ੩ : ੨ (1292)

ਰੂਪੁ—ਸਰੂਪ, ਸ਼ਕਲ, ਸੂਰਤ। ਧਨਾ, ੩, ੧* : ੧ (693); ਪ੍ਰਭਾ, ੨, ੧ : ੨ (1351)

ਰੂੜੋ—ਸੁੰਦਰ। ਧਨਾ, ੩, ੧* : ੧[੩] (693)

ਰੇ— ਸੰਬੋਧਨ, ਓ, ਅਰੇ, ਹੇ। ਆਸਾ, ੪, ੩ : ੨; ੫, ੧* : ੧; ੨ (486); ਸੋਰ, ੧, ੧* : ੧ (657); ਧਨਾ, ੧, ੧* : ੨ (692); ੪, ੩ : ੩ (694); ਟੋਡੀ, ੧, ੧* : ੧ (718); ਗੋਂਡ, ੧, ੧* : ੨ (873); ੭, ੧* : ੧ (874); ਰਾਮ, ੪, ੧* : ੧ (973); ਮਾਲੀ, ੩, ੧* : ੨; ੧ : ੧; ੨; ੨ : ੧; ੨ (988); ਭੈਰ, ੧, ੧ : ੧ (1163); ੫, ੧* : ੧ (1164); ਸਾਰ, ੧, ੧* : ੧ ; ੨ (1252)

ਰੋਸੁ—ਗਿਲ੍ਹਾ, ਗੁੱਸਾ। ਰਾਮ, ੪, ੪ : ੧ (973)

ਰੋਮਾਵਲੀ—ਰੋਮਾਂ ਦੀ ਕਤਾਰ; (ਭਾਵ) ਉੱਨ। ਮਾਲੀ, ੧, ੧ : ੧ (988)

ਲਈ—ਲੈਣ ਤੋਂ। ਆਸਾ, ੨, ੨ : ੨ (485)

ਲਹਿਰ—ਤਰੰਗਾਂ, ਲਹਰਾਂ। ਬਸੰ, ੨, ੧ : ੧ (1196)

ਲਹੈ— 1. ਲੈਂਦੀ। ਸਾਰ, ੧, ੧ : ੨ (1252)
2. ਹਾਸਲ ਕਰ ਲੈਂਦਾ ਹੈ। ਪ੍ਰਭਾ, ੩, ੪ : ੧ (1351)

ਲੰਕ—ਲੰਕਾ। ਸੋਰ, ੨, ੪ : ੨ (657)

ਲੰਕਾ—ਸਿੰਗਲਦੀਪ ਅਤੇ ਉਸ ਦੀ ਇਤਿਹਾਸ ਪ੍ਰਸਿੱਧ ਰਾਜਧਾਨੀ, ਇਸ ਤੇ ਰਾਵਣ ਨੇ ਰਾਜ ਕੀਤਾ। ਧਨਾ, ੧, ੩ : ੧ (693)

ਲਖ—ਗਿਣਤੀ ਦੀ ਇੱਕ ਇਕਾਈ, ਸੌ ਹਜ਼ਾਰ। ਆਸਾ, ੨, ੧ : ੨ (485)

ਲਖਨਾ—ਲਖਣਾਂ ਵਾਲਾ, ਲੱਛਣਾਂ ਵਾਲਾ। ਭੈਰ, ੨, ੩ : ੨ (1163)

ਲਖਾਇਆ— 1. ਬੁਝ ਲਿਆ, ਸਮਝ ਲਿਆ। ਗੋਂਡ, ੪, ੩ : ੨ (874)
2. ਜਤਲਾਉਣਾ, ਸਮਝਾਉਣਾ। ਰਾਮ, ੩, ੩ : ੨ (973)

ਲਗਾਇਆ—ਲਗਾ ਲਿਆ ਹੈ। ਭੈਰ, ੧੧, ੭ : ੨ (1167)

ਲਗਾਵੈ—ਲਗਾਉਂਦਾ। ਸਾਰ, ੨, ੧ : ੧ (1252)

ਲਗਿ—ਲੱਗ ਕੇ। ਧਨਾ, ੨, ੨ : ੧ (693)

ਲਛਿਮੀ—ਧਨ ਸੰਪਦ (ਦੌਲਤ) ਦੀ ਦੇਵੀ। ਮਲਾ, ੧, ੧ : ੨ (1292)

ਲਜੈ—ਲਾਜ ਲਾਂਦਾ ਹੈ। ਬਸੰ, ੧, ੧ : ੨ (1195)

ਲਪਟਾਨਾ—ਲਿਪਟ ਕੇ, ਲੇਸ ਨਾਲ ਚਿਮਟ ਕੇ। ਭੈਰ, ੮, ੧ : ੪ (1165)

ਲਪਟਾਵਉ—ਲਿਪਟਾਂ, ਚੰਬੜਾਂ। ਧਨਾ, ੨, ੩ : ੧ (693)

ਲੜਕਾ—ਪੁੱਤਰ। ਗੋਂਡ, ੭, ੨ : ੨ (875)

ਲਾਇਓ—ਲਾ ਰੱਖਿਆ ਹੈ, ਲਾਇਆ ਹੈ। ਟੋਡੀ, ੧, ੧* : ੧ (718)

ਲਾਇਆ—ਲਾ ਲਿਆ, ਟਿਕਾ ਲਿਆ। ਭੈਰ, ੭, ੩ : ੪ (1164)

ਲਾਏ—ਲਾਵੇ; ਪੈਦਾ ਕਰੇ (ਭਾਵ)। ਭੈਰ, ੭, ੩ : ੧ (1164)

ਲਾਹਿਲੇ—ਲਾਹ ਦਿੱਤਾ ਹੈ, ਮੁਕਾ ਦਿੱਤਾ ਹੈ। ਆਸਾ, ੪, ੩ : ੧ (485)

ਲਾਕਰੀ—ਲੱਕੜੀ, ਸੋਟੀ; ਸਹਾਰਾ (ਭਾਵ)। ਗੋਂਡ, ੫, ੧ : ੪ (874)

ਲਾਂਗਤ—ਲੰਙਾ ਲੰਙਾ ਕੇ। ਗੋਂਡ, ੭, ੧ : ੨² (874)

ਲਾਗਤੀ—ਲੱਗੀ ਹੈ। ਗੋਂਡ, ੪, ੧ : ੧ (874)

ਲਾਗਾ—ਲੱਗ ਗਿਆ। ਆਸਾ, ੩, ੪ : ੨ (485)

ਲਾਗਿਲਾ—ਹੋ ਰਿਹਾ, ਲੱਗ ਰਿਹਾ। ਪ੍ਰਭਾ, ੨, ੨ : ੧ (1351)

ਲਾਗੀ—ਲਗੀ, ਲੱਗ ਗਈ। ਧਨਾ, ੫,੧* : ੧ (694); ਭੈਰ, ੭, ੧* ੧; ੪ : ੩ (1164); ੧੦, ੨੧ : ੨ (1166)

ਲਾਛੈ—ਦਾਗ, ਨਿਸ਼ਾਨ। ਗੂਜ, ੨, ੧ : ੧ (525)

ਲਾਡੁਲੀ। ਪਿਆਰੀ। ਬਸੰ, ੩, ੧* : ੨ (1196)

ਲਾਦਿ—ਲੱਦ ਕੇ। ਭੈਰ, ੮, ੨ : ੪ (1165)
ਲਾਲੁ—ਮਾਣਕ, ਲਾਲ ਰੰਗ ਦਾ ਰਤਨ। ਪ੍ਰਭਾ, ੨, ੩ : ੨ (1351)
ਲਿਖਿਓ—ਲਿਖਿਆ ਹੈ। ਭੈਰ, ੮, ੪ : ੧ (1165)
ਲਿਲਾਟਹਿ—ਮੱਥੇ ਉੱਤੇ। ਭੈਰ, ੧੧, ੫ : ੪ (1167)
ਲੀਗੁ—ਸ਼ਿਵ-ਲਿੰਗ। ਟੋਡੀ, ੩, ੨ : ੨[੨] (718)
ਲੀਜੈ—ਲਈਏ, ਸਿਮਰੀਏ। ਰਾਮ, ੪, ੧* : ੨; ੪ : ੧ (973)
ਲੀਨਾ—ਲੀਨ ਹੋਣਾ, ਮੁਗਧ ਹੋ ਜਾਣਾ। ਬਿਲਾ, ੧, ੧ : ੨ (858)
ਲੀਨੋ—ਲੈ ਲਇਆ। ਸਾਰ, ੧, ੨ : ੨ (1252)
ਲੀਪ—ਮਾਇਆ ਦਾ ਲੇਪ/ਅਸਰ। ਕਾਨ, ੧, ੧ : ੧ (1318)
ਲੀਲਾ—ਖੇਲ/ਖੇਡ। ਆਸਾ, ੧, ੨ : ੨ (485)
ਲੀਲਿਤ—ਨਿਗਲਦੀ ਹੈ। ਸਾਰ, ੧, ੧ : ੩ (1252)
ਲੁਕਾਇਆ—ਗੁਪਤ ਰੱਖਿਆ, ਛੁਪਾ ਕੇ ਰੱਖਿਆ। ਪ੍ਰਭਾ, ੩, ੧ : ੨ (1351)
ਲੇ— 1. ਲੱਗੀ। ਸੋਰ, ੨, ੧ : ੧ (657)
2. ਹੈ। ਧਨਾ, ੫, ੧* : ੧ (694)
3. ਲੈ। ਗੌਂਡ, ੩, ੧* : ੧[੨] (873)
4. ਲਿਆ ਕੇ। ਭੈਰ, ੧੦, ੨੦ : ੨ (1166)
5. ਲੈ ਕੇ। ਭੈਰ, ੧੦, ੨੭ : ੨ (1166)
6. ਲਿਆ ਹੈ। ਮਲਾ, ੧, ੩ : ੪ (1292)
ਲੇਇ—ਲੈਂਦਾ ਹੈ। ਸਾਰ, ੧, ੨ : ੪ (1252)
ਲੇਹਿ—1. ਲੈਣ ਵਾਲਾ। ਤਿਲੰ, ੨, ੨ : ੨ (727)
2. (ਜਪ) ਲੈਂਦਾ ਹੈ। ਭੈਰ, ੧੧, ੩ : ੪ (1166)
ਲੇਹੁ— 1. ਲੈ ਲਵੋਂ। ਭੈਰ, ੧੦, ੧੦ : ੨ (1166)
2. ਲਵਾਂ , ਲੈਂਦਾ ਹਾਂ। ਭੈਰ, ੧੦, ੧੧ : ੨ (1166)
ਲੇਕਰਿ—ਫੜ ਕੇ, ਲੈ ਕੇ। ਭੈਰ, ੧੦, ੧੭ : ੨ (1166)
ਲੇਖ—ਭਾਗ, ਨਸੀਬ। ਭੈਰ, ੧੧, ੫ : ੪ (1167)
ਲੇਖੀਆ—ਲਿਖਾਰੀ, ਮੁਨੀਮ। ਮਲਾ, ੧, ੨ : ੩ (1292)
ਲੇਤ— 1. ਲੈਣ ਨਾਲ। ਟੋਡੀ, ੨, ੧* : ੧ (718)
2. ਲਾਹੁੰਦਿਆਂ। ਮਾਲੀ, ੨, ੧ : ੨ (988)
ਲੈ— 1. ਸਿਮਰ। ਗੌਂਡ, ੫, ੧ : ੨ (874)
2. ਲੈ ਕੇ। ਗੌਂਡ, ੭, ੧ : ੨ (874); ਭੈਰ, ੩, ੨ : ੨ (1163); ੬, ੨ : ੧ (1164); ਬਸੰ, ੩, ੧ : ੨ (1196)
3. ਲੈ, ਲਉ। ਬਸੰ, ੨, ੧* : ੨ (1196)
4. ਕਮਾ ਕੇ, ਕਮਾਈ ਕਰਕੇ (ਭਾਵ)। ਸਾਰ, ੧, ੩ : ੨ (1252)
ਲੈਹਉ—ਲਵਾਂਗਾ। ਗੌਂਡ, ੬, ੧* : ੧ (874)
ਲੋਹ—ਲੋਹੇ ਦੀ ਕੁੰਡੀ, ਮੱਛੀ ਨੂੰ ਫਸਾਉਣ ਵਾਲੀ ਕੁੰਡੀ। ਸਾਰ, ੧, ੧ : ੩ (1252)
ਲੋਹਾ—ਧਰਤੀ ਵਿੱਚੋਂ ਨਿਕਲਣ ਵਾਲੀ ਇੱਕ ਧਾਤ, ਅਸਪਾਤ, ਫੌਲਾਦ। ਪ੍ਰਭਾ, ੨, ੩ : ੧ (1351)
ਲੋਕ—ਭਵਨ, ਬ੍ਰਹਿਮੰਡ ਦਾ ਹਿੱਸਾ, ਤਬਕ। ਮਲਾ, ੧, ੧ : ੧ (1292)
ਲੋਗ—ਲੋਕਾਂ ਨਾਲੋਂ। ਸੋਰ, ੨, ੨ : ੨ (657)
ਲੋਗੁ—ਜਗਤ, ਦੁਨੀਆਂ, ਲੋਕ। ਭੈਰ, ੪, ੧* : ੧ (1164); ਬਸੰ, ੧, ੧* : ੧ (1195)

ਲੋਧੇ—ਜੱਟਾਂ ਦੀ ਇਕ ਜਾਤ। ਗੋਂਡ, ੭, ੧ : ੧ (874)
ਲੋਭ—ਲਾਲਚ। ਬਸੰ, ੨, ੧ : ੧ (1196)
ਲੋਭੀ—ਲਾਲਚੀ। ਭੈਰ, ੭, ੨ : ੨ (1164)

ਵਰਤਣੀ—ਬਰਤਨ, ਭਾਂਡੇ। ਮਲਾ, ੧, ੪ : ੫ (1292)
ਵਨਾ—ਬਨ। ਧਨਾ, ੪, ੧ : ੧ (693)
ਵਾ—ਉਸ। ਗੋਂਡ, ੨, ੧ : ੨ (873); ੭, ੨ : ੨ (875); ਭੈਰ, ੮, ੩ : ੪ (1165)
ਵਾਲੂਆ—ਤਣੀਆਂ, ਦਾਵਣ। ਮਲਾ, ੧, ੪ : ੧ (1292)
ਵੈ—ਉਹ, ਓਹ। ਧਨਾ, ੫, ੧ : ੨ (694)